

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 62 ਸਾਲ 6 6 ਫਰਵਰੀ 2015 (ਮਾਸਿਕ, ਪੰਜਾਬੀ) 25/-



ਸ਼੍ਰੋਮਣੀ ਭਗਤ
ਭਗਤ ਰਵਿਦਾਸ ਜੀ

ਅੰਦਰ ਪੜ੍ਹੋ ਸੰਪਾਦਕੀ

ਭਗਤੁ ਭਗਤੁ ਜਗਿ ਵਜਿਆ........

## ਝੂਠੇ ਕਰਮ ਕਾਂਡਾਂ ਨੂੰ ਤੂੰ ਵਿਸਾਰ ਬੰਦਿਆ।

ਝੂਠੇ ਕਰਮ ਕਾਂਡਾਂ ਨੂੰ ਤੂੰ ਵਿਸਾਰ ਬੰਦਿਆ।
ਕਰਲੈ ਇੱਕ ਹੀ ਪ੍ਰਭੂ ਦੇ ਨਾਲ ਪਿਆਰ ਬੰਦਿਆ।

ਫੋਕੇ ਅਡੰਬਰਾਂ ਦਾ ਜੂੜ ਜਿਹਾ ਵੱਢਦੇ।
ਪਾਖੰਡ ਤੇ ਵਿਖਾਵੇ ਜੀਵਨ 'ਚੋਂ ਕੱਢਦੇ।
ਭਟਕਣ ਜੀਵਨ ਦੀ ਮੂਲੋਂ ਹੀ ਨਿਕਾਰ ਬੰਦਿਆ।
ਕਰਲੈ ਇੱਕ ਹੀ ਪ੍ਰਭੂ............. ।
ਏਕਸ ਕੇ ਹਮ ਬਾਰਿਕ, ਸਾਡਾ ਪਿਤਾ ਇੱਕ ਵੇ।
ਬਣ ਰਾਮ ਵਣਜਾਰਾ, ਜੀਵਨ ਜਾਂਚ ਸਿੱਖ ਵੇ।
ਪਾਰਸ ਬੰਦਗੀ ਹੈ, ਜੀਵਨ ਦਾ ਸਾਰ ਬੰਦਿਆ।
ਕਰਲੈ ਇੱਕ ਹੀ ਪ੍ਰਭੂ............. ।
ਸਬਰ, ਸੰਤੋਖ ਨਿਮਰਤਾ ਦਾ ਪੱਲਾ ਫੜ ਘੁੱਟ ਕੇ।
ਪੰਜ ਵੈਰੀਆਂ ਦੇ ਚੁੰਗਲਾਂ 'ਚੋਂ ਆਜਾ ਛੁੱਟ ਕੇ।
ਦਲਦਲ ਅੰਧ ਵਿਸ਼ਵਾਸ਼ਾਂ ਦੀ ਕਰ ਪਾਰ ਬੰਦਿਆ।
ਕਰਲੈ ਇੱਕ ਹੀ ਪ੍ਰਭੂ............. ।
ਭਗਤ ਬੱਚੜੇ ਪ੍ਰਭੂ ਦੇ ਹੁੰਦੇ ਜੀਵਨ ਮਲਾਹ।
ਗੁਰੂ ਧਾਰ ਕੇ ਪਾਖੰਡੀਆਂ ਨੂੰ ਪੈ ਜਾਵੀਂ ਨਾ ਕੁਰਾਹ।
ਨਾਲ ਨਾਮ ਦੇ ਤੂੰ ਤਨ ਮਨ ਸ਼ਿੰਗਾਰ ਬੰਦਿਆ।
ਕਰਲੈ ਇੱਕ ਹੀ ਪ੍ਰਭੂ............. ।
'ਕੰਵਲ' ਕਰਮ ਜੇ ਚੰਗੇ, ਪਾਰ ਹੋ ਜੂ ਭਵੋਂ ਬੇੜਾ।
ਪਾਕ ਸਤਿਗੁਰਾਂ ਦੇ ਬਚਨਾਂ ਨੇ ਕਰਨਾ ਨਿਬੇੜਾ।
ਸੱਚੀ ਬੇਗਮਪੁਰੇ ਦੀ ਇਹ ਪੁਕਾਰ ਬੰਦਿਆ।
ਝੂਠੇ ਕਰਮ ਕਾਂਡਾਂ ਨੂੰ ਤੂੰ ਵਿਸਾਰ ਬੰਦਿਆ।
ਕਰਲੈ ਇੱਕ ਹੀ ਪ੍ਰਭੂ ਦੇ ਨਾਲ ਪਿਆਰ ਬੰਦਿਆ।

ਜਸਪਾਲ ਸਿੰਘ 'ਕੰਵਲ'

ੴ ਸਤਿਗੁਰ ਪ੍ਰਸਾਦਿ॥





# 30ਵਾਂ ਸਾਲਾਨਾ ਗੁਰਮਤਿ ਸਮਾਗਮ

## 22 ਫਰਵਰੀ 2015
## ਦਿਨ: ਐਤਵਾਰ

**ਸਥਾਨ: ਪਿੰਡ ਭੱਕੂ ਮਾਜਰਾ (ਰੋਪੜ) ਵਿਖੇ**

**ਸਮਾਂ: ਸਵੇਰੇ 9.00 ਵਜੇ ਤੋਂ ਸ਼ਾਮ 5.00 ਵਜੇ ਤੱਕ**

**ਪਹੁੰਚ ਰਹੇ ਵਿਦਵਾਨ ਤੇ ਕੀਰਤਨੀ ਜਥੇ।**



ਭਾਈ ਪਰਮਜੀਤ ਸਿੰਘ ਖਾਲਸਾ ਜੀ
ਸ੍ਰੀ ਆਨੰਦਪੁਰ ਸਾਹਿਬ ਵਾਲੇ



ਭਾਈ ਹਰਪਾਲ ਸਿੰਘ ਜੀ
ਹੈਡ ਗ੍ਰੰਥੀ ਫਤਿਹਗੜ੍ਹ ਸਾਹਿਬ



ਭਾਈ ਰਵਿੰਦਰ ਸਿੰਘ ਜੀ
ਹਜ਼ੂਰੀ ਰਾਗੀ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ



ਭਾਈ ਅਰਵਿੰਦਰ ਸਿੰਘ
ਕਿੱਟੂ ਵੀਰ ਜੀ, ਚੰਡੀਗੜ੍ਹ।



ਭਾਈ ਜਵਾਲਾ ਸਿੰਘ ਪਤੰਗਾ
ਢਾਡੀ ਜੱਥਾ



ਪ੍ਰੋ: ਮਨਿੰਦਰ ਪਾਲ ਸਿੰਘ ਜੀ
ਗੁਰਮਤਿ ਮਿਸ਼ਨਰੀ ਕਾਲਜ ਚੌਂਤਾ

ਵਿਸ਼ੇਸ਼ ਸਹਿਯੋਗ
ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ
ਮਾਸਕ ਪੰਜਾਬੀ, ਚੰਡੀਗੜ੍ਹ।

**ਦਾਸਰੇ: ਨੌਜਵਾਨ ਸਿੰਘ ਸਭਾ ਅਤੇ ਸੰਗਤ ਪਿੰਡ ਭੱਕੂ ਮਾਜਰਾ (ਰੋਪੜ)**
**ਸੰਪਰਕ: 98722-23118, 94176-04947, 94178-20440**

ਸਹਿਯੋਗੀ: ਸਾਹਿਬਜ਼ਾਦਾ ਜੁਝਾਰ ਸਿੰਘ ਗੁਰਮਤਿ ਮਿਸ਼ਨਰੀ ਕਾਲਜ ਚੌਂਤਾਂ ਕਲਾਂ, ਗੁ: ਬਾਬਾ ਦੀਪ ਸਿੰਘ ਸੋਲਖੀਆਂ, ਗੁ: ਸ੍ਰੀ ਗੁਰੂ ਸਿੰਘ ਸਭਾ ਰੋਪੜ, ਨੌਜਵਾਨ ਸਭਾ ਸੁਖਰਾਮਪੁਰ ਟੱਪਰੀਆਂ, ਭਾਈ ਮੰਝ ਸੇਵਾ ਦਲ ਰੋਪੜ, ਸ਼ਾਨ ਸਾਊਂਡ ਰੋਪੜ, ਸਰਦਾਰ ਟੈਂਟ ਹਾਊਸ ਰੋਪੜ।



ੴ ਸਤਿਗੁਰ ਪ੍ਰਸਾਦਿ॥

# ਭਾਈ ਦਿੱਤ ਸਿੰਘ ਪੱਤ੍ਰਿਕਾ


ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਦੀ ਸਰਪ੍ਰਸਤੀ ਅਧੀਨ

ਅੰਕ 62 ਸਾਲ 6 6 ਫਰਵਰੀ 2015 (ਮਾਸਿਕ, ਪੰਜਾਬੀ) 25/-





**ਮਾਇਆ ਭੇਜਣ ਲਈ ਪਤਾ:-**
ਭਾਈ ਦਿੱਤ ਸਿੰਘ ਪੱਤ੍ਰਿਕਾ
A/C No. 65139724105,
IFSC Code: STBP0000435
ਸਟੇਟ ਬੈਂਕ ਆਫ ਪਟਿਆਲਾ,ਸ਼ਾਖਾ ਕਜਹੇੜੀ, ਚੰਡੀਗੜ੍ਹ।


## ਤੱਤਕਰਾ






**ਚੰਦਿਆਂ ਦਾ ਵੇਰਵਾ**

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 250/- | $ 60 |
| ਪੰਜ ਸਾਲ | 1100/- | $ 300 |
| ਲਾਈਫ ਮੈਂਬਰ | 10,000/- | $ 2500 |

E-Mail:- bhaiditsinghpatrikachd@gmail.com

**ਰਚਨਾਵਾਂ ਭੇਜਣ ਲਈ ਪਤਾ**
ਭਾਈ ਦਿੱਤ ਸਿੰਘ ਪੱਤ੍ਰਿਕਾ
# 712, ਅਨੰਦਪੁਰ ਕੰਪਲੈਕਸ, ਕਜਹੇੜੀ,
ਯੂ.ਟੀ. ਚੰਡੀਗੜ੍ਹ-160036
ਫੋਨ:- 0172-2623163,
9465216530
E-Mail:- bhaiditsinghpatrika@yahoo.com

ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੂਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। ਸੰਪਾਦਕ ਨਸੀਬ ਸਿੰਘ ਸੇਵਕ।

ਸੰਪਾਦਕੀ

# ਭਗਤੁ ਭਗਤੁ ਜਗਿ ਵਜਿਆ ....

*ਜਸਪਾਲ ਸਿੰਘ 'ਕੰਵਲ'*

*ਭਗਤੁ ਭਗਤੁ ਜਗਿ ਵਜਿਆ ਚਹੁੰ ਚਕਾਂ ਦੇ ਵਿੱਚ ਚਮਰੇਟਾ।*
*ਚਹੁੰ ਵਰਨਾ ਉਪਦੇਸ਼ ਗਿਆਨ ਧਿਆਨੁ ਕਰ ਭਗਤੁ ਸਹੇਟਾ।*

ਆਦਿ ਗ੍ਰੰਥ ਦੇ ਮਹਾਨ ਲਿਖਾਰੀ ਅਤੇ ਵਿਦਵਾਨ ਭਾਈ ਗੁਰਦਾਸ ਜੀ ਨੇ ਗੁਰੂ ਰਵਿਦਾਸ ਜੀ ਦੀ ਮਹਿਮਾ ਆਪਣੀ ਵਾਰ 10 ਪਉੜੀ 17 ਵਿਚ ਬਾਖ਼ੂਬੀ ਵਰਣਨ ਕੀਤੀ ਹੈ। ਇਸੇ ਤਰ੍ਹਾਂ ਗੁਰੂ ਰਾਮਦਾਸ ਜੀ ਨੇ ਭਗਤਾਂ ਬਾਰੇ ਅਤੇ ਗੁਰੂ ਰਵਿਦਾਸ ਚਮਾਰ ਦੇ ਇੱਕ ਛਿਨ, 'ਹਰਿ ਕੀਰਤਿ' ਨਾਲ ਉਹ ਉੱਤਮ ਹੋ ਗਿਆ ਕਿ ਬ੍ਰਾਹਮਣ, ਕਸ਼ਤਰੀ, ਵੈਸ਼ ਤੇ ਸ਼ੂਦਰ ਸਭ ਰਵਿਦਾਸ ਜੀ ਦੇ ਚਰਨੀਂ ਆ ਲੱਗੇ:

*'ਜਿਤਨੇ ਭਗਤ ਹਰਿ ਸੇਵਕਾ ਮੁਖਿ*
*ਅਠਸਠਿ ਤੀਰਥ ਤਿਨ ਤਿਲਕੁ ਕਢਾਇ॥*
*ਜਨੁ ਨਾਨਕ ਕਉ ਅਨਦਿਨੁ ਪਰਸੇ*
*ਜੇ ਕ੍ਰਿਪਾ ਕਰੇ ਹਰਿ ਰਾਇ॥ 2॥*
*ਰਵਿਦਾਸ ਚਮਾਰੁ ਉਸਤਤਿ ਕਰੇ*
*ਹਰਿ ਕੀਰਤਿ ਨਿਮਖ ਇਕ ਗਾਇ॥*
*ਪਤਿਤ ਜਾਤਿ ਉਤਮੁ ਭਇਆ*
*ਚਾਰਿ ਵਰਨ ਪਏ ਪਗਿ ਆਇ॥4॥*
*(ਅੰਗ 733)*

ਇੱਥੇ ਹੀ ਬੱਸ ਨਹੀਂ, ਆਦਿ ਗ੍ਰੰਥ ਦੇ ਸੰਪਾਦਕ, ਪੰਜਵੇਂ ਪਾਤਿਸ਼ਾਹ, ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵੀ ਗੁਰੂ ਰਵਿਦਾਸ ਜੀ ਦੀ ਭਗਤੀ ਮਹਿਮਾ ਬੜੇ ਹੀ ਪ੍ਰਭਾਵਸ਼ਾਲੀ ਸ਼ਬਦਾਂ ਵਿੱਚ ਕੀਤੀ ਹੈ:

*ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ॥*
*ਪਰਗਟੁ ਹੋਆ ਸਾਧ ਸੰਗਿ ਹਰਿ ਦਰਸਨੁ ਪਾਇਆ॥*
*(ਅੰਗ 487)*

ਉਨ੍ਹਾਂ ਨੇ ਵੱਡਾ ਪ੍ਰਉਪਕਾਰ ਕਰਕੇ ਰਵਿਦਾਸ ਜੀ ਦੀ ਅੰਮ੍ਰਿਤ ਬਾਣੀ ਵਿਚੋਂ 40 ਸ਼ਬਦ/ਸਲੋਕ/ਪਦ 16 ਰਾਗਾਂ ਵਿੱਚ ਆਦਿ ਗ੍ਰੰਥ ਵਿੱਚ ਸ਼ਾਮਲ ਕਰਕੇ ਉਨ੍ਹਾਂ ਦੀ ਗਰਿਮਾ ਹੀ ਨਹੀਂ ਵਧਾਈ ਬਲਕਿ ਗੁਰੂ ਜੀ ਦੀ ਪਦਵੀ ਵੀ ਪ੍ਰਦਾਨ ਕੀਤੀ ਹੈ।

ਗੁਰੂ ਰਵਿਦਾਸ ਜੀ ਦਾ ਜਨਮ ਫਰਵਰੀ 1377 ਈ: ਨੂੰ ਬਨਾਰਸ (ਉੱਤਰ ਪ੍ਰਦੇਸ਼) ਨੇੜੇ ਦਲਿਤ ਬਸਤੀ ਮਾਂਡੂਰ (ਪੁਰਾਣਾ ਨਾਂ ਮੰਡੂਆ ਡੀਹ) ਵਿਖੇ ਪਿਤਾ ਰਾਘਵਦਾਸ (ਰਘੂ) ਅਤੇ ਮਾਤਾ ਕਰਮਾ ਦੇਵੀ ਦੇ ਘਰ ਹੋਇਆ। ਆਪ ਜੀ ਦੀ ਸ਼ਾਦੀ ਮਿਰਜ਼ਾਪੁਰ ਦੀ ਲੜਕੀ ਲੋਨਾ ਜਾਂ ਭਾਗਵੰਤੀ ਨਾਲ ਹੋਈ। ਛੇਤੀ ਹੀ ਉਹ ਆਪਣੀ ਵੱਖਰੀ ਛੱਪਰੀ ਬਣਾ ਕੇ ਪਿਤਾ-ਪੁਰਖੀ ਕਿੱਤੇ ਵਿੱਚ ਲੱਗ ਪਏ। ਆਪ ਬਚਪਨ ਤੋਂ ਹੀ ਸਾਧੂ ਸੁਭਾਅ ਦੇ ਮਾਲਕ, ਗਰੀਬਾਂ ਦੇ ਹਮਦਰਦ, ਸਾਧੂ-ਸੰਤਾਂ ਦੇ ਸੰਗੀ ਅਤੇ ਸਬਰ-ਸੰਤੋਖ ਵਾਲੇ ਸਨ। ਇਨ੍ਹਾਂ ਦੀ ਸੰਤਾਨ ਬਾਰੇ ਕੋਈ ਪੁਸ਼ਟੀ ਨਹੀਂ ਮਿਲਦੀ। ਗੁਰੂ ਰਵਿਦਾਸ ਜੀ ਭਗਤ ਕਬੀਰ, ਪੀਪਾ, ਸਧਨਾ, ਧੰਨਾ ਅਤੇ ਗੁਰੂ ਨਾਨਕ ਦੇਵ ਜੀ ਦੇ ਸਮਕਾਲੀ ਸਨ।

ਗੁਰੂ ਰਵਿਦਾਸ ਜੀ ਨੇ ਮਾਨਵਤਾ ਨੂੰ ਪ੍ਰਮਾਤਮਾ ਦੇ ਨਾਂ ਦੀ ਸਚਾਈ ਬਾਰੇ ਜਾਗਰੂਕ ਕੀਤਾ। ਉਨ੍ਹਾਂ ਨੇ ਸਮਾਜ ਉੱਤੇ ਬ੍ਰਾਹਮਣਵਾਦ ਵੱਲੋਂ ਜਾਤ-ਪਾਤ, ਅੰਧ-ਵਿਸ਼ਵਾਸ਼, ਫੋਕੇ ਕਰਮ-ਕਾਂਡਾਂ ਤੇ ਪਾਖੰਡਾਂ ਦੇ ਵਿਛਾਏ ਜਾਲ ਦਾ ਜੂਲ ਵੱਢਣ ਲਈ ਸਮਾਜਿਕ ਤੇ ਰਾਜਨੀਤਕ ਇਨਕਲਾਬ ਲਿਆਉਣ ਦਾ ਬੀੜਾ ਚੁੱਕਿਆ। ਉਨ੍ਹਾਂ ਨੇ ਹਜ਼ਾਰਾਂ ਸਾਲਾਂ ਦੇ ਧਰਮ ਹਿੰਦੂ ਸ਼ਾਸ਼ਤਰਾਂ ਅਤੇ ਮਨੂ ਸਿਮ੍ਰਿਤਿ ਦੇ ਪਾਏ ਹੋਏ ਭਰਮ-ਭੁਲੇਖੇ ਪੂਰੀ ਨਿਰਭੈਤਾ ਅਤੇ ਸਿਆਣਪ ਨਾਲ ਦੂਰ ਕੀਤੇ ਅਤੇ ਮਨੁਖਤਾ ਨੂੰ ਪ੍ਰਭੂ ਸਿਮਰਨ ਨਾਲ ਜੋੜਿਆ। ਸਮੁੱਚੀ ਮਾਨਵਤਾ ਨੂੰ ਜਾਤ-ਪਾਤ ਦੀ ਦਲਦਲ ਵਿਚੋਂ ਕੱਢ ਕੇ ਸਾਂਝੀਵਾਲਤਾ ਦੀ ਲੜੀ ਵਿੱਚ ਪ੍ਰੋਣ ਦਾ ਉਦਮ ਕੀਤਾ।

*ਐਸੀ ਲਾਲ ਤੁਝ ਬਿਨੁ ਕਉਨੁ ਕਰੈ॥*
*ਗਰੀਬ ਨਿਵਾਜੁ ਗੁਸਈਆ ਮੇਰਾ*
*ਮਾਥੈ ਛਤ੍ਰੁ ਧਰੈ ॥ ਰਹਾਉ ॥*
ਜਾ ਕੀ ਛੋਤਿ ਜਗਤ ਕਉ ਲਾਗੈ
ਤਾ ਪਰ ਤੁਹੀ ਢਰੈ ॥

ਨੀਚਹ ਊਚ ਕਰੈ ਮੇਰਾ ਗੋਬਿੰਦ
ਕਾਹੂ ਤੇ ਨ ਡਰੈ॥
ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ॥
ਕਹਿ ਰਵਿਦਾਸੁ ਸੁਨਹੁ ਰੇ ਸੰਤਹੁ
ਹਰਿ ਜੀਉ ਤੇ ਸਭੈ ਸਰੈ॥2 ॥ 1 ॥

(ਅੰਗ 1106)

ਗੁਰੂ ਰਵਿਦਾਸ ਜੀ ਦੀ ਅੰਮ੍ਰਿਤ ਬਾਣੀ ਤੋਂ ਮਨੁੱਖ ਦੇ ਜੀਵਨ ਵਿੱਚ ਅਰਦਾਸ ਦੀ ਅਹਿਮੀਅਤ ਅਤੇ ਜਰੂਰਤ ਦਾ ਕਿਆਸ ਲਗਾਇਆ ਜਾ ਸਕਦਾ ਹੈ ਅਤੇ ਨਾਲ ਹੀ ਬਹੁਤ ਜਨਮ ਤੋਂ ਵਿਛੜੇ ਪ੍ਰਭੂ ਨੂੰ ਮਿਲਣ ਲਈ ਇਸ ਜਨਮ ਨੂੰ ਲੇਖੇ ਲਾਉਣਾ ਵੀ ਤੁਛ ਸਮਝਦੇ ਹਨ। ਕਿਸ ਤਰ੍ਹਾਂ ਜਗਿਆਸੂ ਪ੍ਰਭੂ ਦੇ ਮਿਲਣ ਵਾਸਤੇ ਚਿੰਤਾਤੁਰ ਹੈ:

*ਮੋਹਿ ਨ ਬਿਸਾਰਹੁ ਮੈ ਜਨ ਤੇਰਾ॥ ਰਹਾਉ॥*
*ਮੇਰੀ ਹਰਹੁ ਬਿਪਤਿ ਜਨ ਕਰਹੁ ਸੁਭਾਈ॥*
*ਚਰਨ ਨ ਛਾਡਉ ਸਰੀਰ ਕਲ ਜਾਈ॥*
*ਕਹੁ ਰਵਿਦਾਸ ਪਰਉ ਤੇਰੀ ਸਾਭਾ॥*
*ਬੇਗਿ ਮਿਲਹੁ ਜਨ ਕਰਿ ਨ ਬਿਲਾਂਬਾ॥*

*(ਅੰਗ 345)*

*ਸਗਲ ਭਵਨ ਕੇ ਨਾਇਕਾ ਇਕੁ ਛਿਨ ਦਰਸ ਦਿਖਾਇ ਜੀ॥*

*(ਅੰਗ 346)*

ਹਮ ਸਰਿ ਦੀਨੁ ਦਇਆਲੁ ਨ ਤੁਮ ਸਰਿ
ਅਬ ਪਤੀਆਰੁ ਕਿਆ ਕੀਜੈ॥
ਬਚਨੀ ਤੋਰ ਮੋਰ ਮਨੁ ਮਾਨੈ ਜਨ ਕਉ ਪੂਰਨ ਦੀਜੈ॥
ਹਉ ਬਲਿ ਬਲਿ ਜਾਉ ਰਮਈਆ ਕਾਰਨੇ॥
ਕਾਰਨ ਕਵਨ ਅਬੋਲ॥ ਰਹਾਉ॥
ਬਹੁਤ ਜਨਮ ਬਿਛੁਰੇ ਥੇ ਮਾਧਉ ਇਹੁ ਜਨਮ ਤੁਮਾਰੇ ਲੇਖੇ॥
ਕਹਿ ਰਵਿਦਾਸ ਆਸ ਲਗਿ ਜੀਵਉ ਚਿਰ ਭਇਓ ਦਰਸਨ ਦੇਖੇ॥

*(ਅੰਗ 694)*

ਅਹੰਕਾਰ ਜਾਂ ਹਉਮੈਂ ਕਾਰਨ ਪ੍ਰਭੂ ਪ੍ਰਾਪਤੀ ਨਹੀਂ ਹੋ ਸਕਦੀ ਅਤੇ ਇਹ ਮਨੁੱਖ ਦੀ ਪੀੜਾ ਦਾ ਕਾਰਨ ਵੀ ਹੈ:

*ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ॥*

*(ਅੰਗ 657)*

ਪ੍ਰਭੂ ਪ੍ਰਾਪਤੀ ਸਿਰਫ ਤੇ ਸਿਰਫ ਉਸ ਦੇ ਸਿਮਰਨ ਨਾਲ ਹੀ ਹੋ ਸਕਦੀ ਹੈ। ਦੁਰਮਤ ਨੂੰ ਤਿਆਗ ਕੇ ਅਜਾਮਲ, (ਰਾਜ ਪ੍ਰੋਹਿਤ) ਪਿੰਗਲਾ ਵੇਸਵਾ, ਲੁਭਤ ਸ਼ਿਕਾਰੀ ਅਤੇ ਕੁੰਚਰ ਹਾਥੀ ਆਦਿ ਵਾਹਿਗੁਰੂ ਦੇ ਚਰਨੀ ਲਗਣ ਕਰਕੇ ਨਰਕਾਂ ਤੋਂ ਬੱਚ ਗਏ ਅਤੇ ਮੁਕਤੀ ਪ੍ਰਾਪਤ ਕੀਤੀ। ਸੋ ਮਨੁੱਖ ਨੂੰ ਕਾਮ, ਕਰੋਧ, ਲੋਭ, ਮੋਹ ਆਦਿ ਦੁਰਮਤਾਂ ਤੋਂ ਨਿਜਾਤ ਪਾਉਣ ਦੀ ਲੋੜ ਹੈ।

*ਅਜਾਮਲੁ ਪਿੰਗੁਲਾ ਲੁਭਤੁ ਕੁੰਚਰੁ ਗਏ ਹਰਿ ਕੈ ਪਾਸਿ॥*
*ਐਸੇ ਦੁਰਮਤਿ ਨਿਸਤਰੇ ਤੂ ਕਿਉ ਨਾ ਤਰਹਿ ਰਵਿਦਾਸ॥*

*(ਅੰਗ 1124)*

*ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ॥*
*ਪੰਜ ਦੋਖ ਅਸਾਧ ਜਾ ਮਹਿ ਤਾ ਕੀ ਕੇਤਕ ਆਸ॥*

..............................................

*ਰਵਿਦਾਸ ਦਾਸ ਉਦਾਸ ਤਜੁ ਭ੍ਰਮੁ ਤਪਨ ਤਪੁ ਗੁਰ ਗਿਆਨ॥*
*ਭਗਤ ਜਨ ਭੈ ਹਰਨ ਪਰਮਾਨੰਦ ਕਰਹੁ ਨਿਦਾਨ॥*

*(ਅੰਗ 486)*

ਵਰਨਾ ਧਰਮ ਅਨੁਸਾਰ ਤਾਂ ਸ਼ੂਦਰ ਭਗਤੀ ਹੀ ਨਹੀਂ ਕਰ ਸਕਦਾ। ਸ਼ੂਦਰ ਜੰਮੇ ਨੇ ਸ਼ੂਦਰ ਹੀ ਮਰ ਜਾਣਾ ਹੈ। ਅਗਰ ਕੋਈ ਅਜਿਹੀ ਗਲਤੀ ਕਰਦਾ ਵੀ ਸੀ ਤਾਂ ਉਸ ਨੂੰ ਅਕਹਿ ਅਤੇ ਅਸਹਿ ਜਾਚਨਾਵਾਂ ਦਿੱਤੀਆਂ ਜਾਂਦੀਆਂ ਸੀ। ਪ੍ਰੰਤੂ ਰਵਿਦਾਸ ਜੀ ਨੇ ਸਪੱਸ਼ਟ ਕੀਤਾ ਅਤੇ ਮਾਨਵਤਾ ਨੂੰ ਹੋਕਾ ਦਿੱਤਾ ਕਿ ਸਾਰੇ ਜੰਮਦੇ ਤਾਂ ਬਰਾਬਰ ਹਨ। ਚੰਮ ਤੋਂ ਬਣਿਆ ਹੋਣ ਕਰਕੇ ਸਾਰਾ ਸੰਸਾਰ ਹੀ ਚਮਾਰ ਹੈ ਫਿਰ ਵਖਰੇਵਾਂ ਕਿਸ ਗੱਲੋਂ ? ਬ੍ਰਾਹਮਣ ਦਾ ਸਰੀਰ ਵੀ ਚੰਮ ਦਾ ਹੈ, ਸੋਨੇ ਦਾ ਨਹੀਂ। ਕੋਈ ਵੀ ਆਦਮੀ ਜਨਮ ਜਾਂ ਜਾਤ ਕਰਕੇ ਉੱਚਾ ਨਹੀਂ ਹੁੰਦਾ ਸਗੋਂ ਉੱਚੇ ਕਰਮਾਂ ਕਰਕੇ ਹੀ ਉੱਚਾ ਹੁੰਦਾ ਹੈ। ਵੰਡਾਂ ਮਨੁੱਖ ਨੇ ਪਾਈਆਂ ਹਨ। ਸਭ ਦਾ ਪਿਤਾ ਇੱਕ ਹੈ। ਕਿਸੇ ਦੀ ਵੱਖਰੀ ਮਾਲਕੀਅਤ ਜਾਇਦਾਦ ਨਹੀਂ ਹੈ। ਉਸ ਪਰਮ ਪਿਤਾ ਨੂੰ ਪ੍ਰੇਮ ਭਗਤੀ ਦੁਆਰਾ ਹੀ ਮਿਲਿਆ ਜਾ ਸਕਦਾ ਹੈ।

*ਆਪਨ ਬਾਪੈ ਨਾਹੀ ਕਿਸੀ ਕੋ ਭਾਵਨ ਕੋ ਹਰਿ ਰਾਜਾ॥*

*(ਅੰਗ 658)*

*ਤਰ ਤਾਰਿ ਅਪਵਿਤ੍ਰ ਕਰ ਮਾਨੀਐ ਰੇ*
*ਜੈਸੇ ਕਾਗਰਾ ਕਰਤ ਬੀਚਾਰੰ।*
*ਭਗਤਿ ਭਾਗਉਤੁ ਲਿਖੀਐ ਤਿਹ ਊਪਰੇ*
*ਪੂਜੀਐ ਕਰ ਨਮਸਕਾਰੰ॥2॥*
*ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ*
*ਨਿਤਹਿ ਬਾਨਾਰਸੀ ਆਸ ਪਾਸਾ॥*
*ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ*
*ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ॥ 3॥*

*(ਅੰਗ 1293)*

ਰਵਿਦਾਸ ਜੀ ਤਰ-ਤਾਰਿ ਦਰਖਤ ਦੀ ਉਦਾਹਰਣ ਦੇ 'ਦੇ ਹੋਏ ਕਹਿੰਦੇ ਹਨ ਕਿ ਇਸ ਦਰਖਤ ਨੂੰ ਇਤਨਾ ਅਪਵਿਤ੍ਰ ਮੰਨਿਆ ਜਾਂਦਾ ਹੈ ਕਿ ਉਸ ਦੀ ਛਾਂ ਥੱਲੇ ਵੀ ਕੋਈ ਨਹੀਂ ਬਹਿੰਦਾ ਪ੍ਰੰਤੂ ਉਸ ਦੀ ਛਿੱਲੜ ਜਾਂ ਸੱਕਾਂ ਤੋਂ ਬਹੁਤ ਅੱਛਾ ਕਾਗਜ ਬਣਦਾ ਹੈ। ਉਸ ਕਾਗਜ ਉੱਤੇ ਜਦੋਂ ਭਗਤ ਭਗਉਤ ਲਿਖੀ ਜਾਂਦੀ ਹੈ ਤਾਂ ਕਾਗਜ ਦੀ ਪੂਜਾ ਹੋਣੀ ਸ਼ੁਰੂ ਹੋ ਜਾਂਦੀ ਹੈ, ਝੁੱਕ-ਝੁੱਕ ਕੇ ਦੁਨੀਆ ਸਲਾਮਾਂ ਪਈ ਕਰਦੀ ਹੈ।

***ਮਾਟੀ ਕੋ ਪੁਤਰਾ ਕੈਸੇ ਨਚਤੁ ਹੈ*** (ਅੰਗ 487) ਵਿੱਚ ਰਵਿਦਾਸ ਜੀ ਮਨੁੱਖ ਦੇ ਜੀਵਨ ਦੀਆਂ ਸਚਾਈਆਂ ਤੋਂ ਬੇਖਬਰੀ ਬਾਰੇ, 'ਸਾਧ ਸੰਗਤ ਬਿਨਾ ਭਾਉ ਨਹੀਂ ਉਪਜੈ....' (ਅੰਗ 694) ਕਿ ਇਸ ਬੇਖਬਰੀ ਤੋਂ ਬਚਿਆ ਜਾ ਸਕਦਾ ਹੈ ਜੇ ਪ੍ਰਭੂ ਅੱਗੇ ਪ੍ਰੇਮ ਭਗਤੀ ਨਾਲ ਅਰਦਾਸ ਕੀਤੀ ਜਾਵੇ।

ਰਵਿਦਾਸ ਜੀ ਉਚਾਰਦੇ ਹਨ ਕਿ ਪ੍ਰੇਮਾ ਭਗਤੀ ਨਾਲ ਮੋਹ ਆਦਿ ਤੋਂ ਛੁਟਕਾਰਾ ਮਿਲਦਾ ਹੈ ਅਤੇ ਪ੍ਰੇਮਾ ਭਗਤੀ ਨਾਲ ਹੀ ਪ੍ਰਭੂ ਨੂੰ ਵਸ ਵਿੱਚ ਕੀਤਾ ਜਾ ਸਕਦਾ ਹੈ:

*ਜਉ ਹਮ ਬਾਂਧੇ ਮੋਹ ਫਾਸ ਹਮ ਪ੍ਰੇਮ ਬਧਨਿ ਤੁਮ ਬਾਧੇ॥*
*ਅਪਨੇ ਛੂਟਨ ਕੋ ਜਤਨੁ ਕਰਹੁ ਹਮ ਛੂਟੇ ਤੁਮ ਆਰਾਧੇ॥*

*(ਅੰਗ 658)*

ਰਵਿਦਾਸ ਜੀ ਨੇ ਬੇਗਮਪੁਰਾ ਅਜੋਕੇ ਸਮਾਜਵਾਦ ਦੀ ਸਦੀਆਂ ਪਹਿਲਾਂ ਹੀ ਖਿਚੀ ਤਸਵੀਰ ਨਹੀਂ, ਤਾਂ ਕੀ ਹੈ ? ਜਿਥੇ ਸਾਰੇ ਲੋਕ, ਖੁਸ਼ ਤੇ ਖੁਸ਼ਹਾਲ ਹੋਣ, ਬਾਦਸ਼ਾਹ ਵਰਗਾ ਜੀਵਨ ਗੁਜ਼ਾਰਦੇ ਹੋਣ, ਕੋਈ ਉਚਾ ਜਾਂ ਨੀਵਾਂ ਨਹੀਂ ਅਤੇ ਨਾ ਕੋਈ ਭੈ ਵਾਲੀ ਗੱਲ ਹੈ ਨਾ ਹੀ ਕਿਸੇ ਟੈਕਸ ਆਦਿ ਦਾ ਫਿਕਰ ਹੈ:

*ਬੇਗਮਪੁਰਾ ਸਹਰ ਕੋ ਨਾਉ॥*
*ਦੂਖੁ ਅੰਦੋਹੁ ਨਹੀਂ ਤਿਹਿ ਠਾਉ॥*
*ਨਾ ਤਸਵੀਸ ਖਿਰਾਜੁ ਨਾ ਮਾਲੁ॥*
*ਖਉਫ ਨ ਖਤਾ ਤਰਧੁ ਜਵਾਲੁ॥*

*(ਅੰਗ 345)*

ਰਵਿਦਾਸ ਜੀ ਨੇ ਮਨੁੱਖਾ ਜੀਵਨ ਦੇ ਹਰ ਇੱਕ ਪਹਿਲੂ ਨੂੰ ਛੂਹਿਆ ਅਤੇ ਆਪਣੀ ਅੰਮ੍ਰਿਤ ਬਾਣੀ ਵਿੱਚ ਉਸ ਦਾ ਉਲੇਖ ਕੀਤਾ ਹੈ ਅਤੇ ਨਾਲ ਦੀ ਨਾਲ ਹੀ ਉਪਦੇਸ਼ ਵੀ ਦਿੱਤਾ ਹੈ ਕਿ ਮਾਨਵ-ਜੀਵਨ ਸ਼ੁੱਧ ਹੋ ਸਕੇ, ਭਲਾ ਹੋ ਸਕੇ ਅਤੇ ਉਨਤੀ ਕਰ ਸਕੇ।

ਸੋ ਲੋੜ ਹੈ ਗੁਰੂ ਰਵਿਦਾਸ ਜੀ ਦੀਆਂ ਸਿਖਿਆਵਾਂ/ਉਪਦੇਸ਼ਾਂ 'ਤੇ ਚਲਣ ਦੀ, ਜੋ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ (ਜਗਤ-ਗੁਰੂ) ਦਿਆਂ ਉਪਦੇਸ਼ਾਂ ਦੇ ਅਨੁਕੂਲ ਹਨ, ਆਪਣੇ ਜੀਵਨ ਨੂੰ ਸੰਵਾਰਨ ਦੀ ਤਾਂ ਕਿ ਪ੍ਰਭੂ-ਪ੍ਰਮਾਤਮਾ ਵਾਹਿਗੁਰੂ ਦੇ ਚਰਨ-ਕੰਵਲਾਂ ਵਿੱਚ ਜਾ ਕੇ ਜੀਵਨ ਸਫਲਾ ਹੋ ਸਕੇ।

— 0 —

89689-68397

**ਪੰਜਾਬੀ ਸਾਡੀ ਮਾਂ ਬੋਲੀ ਹੈ।**
**ਇਸ 'ਤੇ ਮਾਣ ਕਰੋ।**
**ਪੰਜਾਬੀ ਬੋਲੋ,**
**ਪੰਜਾਬੀ ਪੜ੍ਹੋ,**
**ਪੰਜਾਬੀ ਲਿਖੋ,**
**ਪੰਜਾਬੀ ਦਾ ਸਨਮਾਨ ਕਰੋ।**

# ਬਾਬਾ ਰਵਿਦਾਸ ਜੀ ਅਤੇ ਗੁਰਮਤਿ

*ਗੁਰਮੇਲ ਸਿੰਘ ਖਾਲਸਾ*

ਮੰਨੂ ਸਿਮਰਤੀ ਅਨੁਸਾਰ ਬ੍ਰਾਹਮਣ ਦਾ ਕੰਮ ਹੈ ਵਿੱਦਿਆ ਪੜ੍ਹਨਾ ਅਤੇ ਪੜ੍ਹਾਉਣਾ । ਖੱਤਰੀ ਦਾ ਕੰਮ ਦੇਸ਼ ਦੀ ਰੱਖਿਆ ਕਰਨਾ । ਵੈਸ਼ ਦਾ ਕੰਮ ਵਣਜ ਵਪਾਰ ਕਰਨਾ ਅਤੇ ਸ਼ੁਦਰ ਦਾ ਕੰਮ ਹੈ ਉੱਪਰ ਵਾਲੀਆਂ ਜਾਤੀਆਂ ਦੀ ਸੇਵਾ ਕਰਨੀ । ਇਸ ਲਈ ਬ੍ਰਾਹਮਣ ਕਲਮ ਦਾ ਮਾਲਕ, ਖੱਤਰੀ ਮਾਲਕ ਕ੍ਰਿਪਾਨ ਦਾ, ਵੈਸ਼ ਦਾ ਕੰਮ ਪੈਸਾ ਕਮਾ ਕੇ ਬ੍ਰਾਹਮਣ ਖੱਤਰੀ ਦੀਆਂ ਇੱਛਾਵਾਂ ਦੀ ਪੂਰਤੀ ਕਰਨਾ । ਸ਼ੂਦਰ ਸਿਰਫ਼ ਤੇ ਸਿਰਫ਼ ਸੇਵਾ ਅਤੇ ਕੰਮ ਕਰਨ । ਬ੍ਰਾਹਮਣ ਕਲਮ ਦਾ ਮਾਲਕ ਹੋਣ ਕਾਰਨ ਉਸ ਨੇ ਆਪਣੀ ਮਰਜ਼ੀ ਦਾ ਸਾਹਿਤ ਲਿਖਿਆ ਹੈ। ਉਹ ਲਿਖਿਆ ਜੋ ਉਹਨਾਂ ਦੇ ਮੇਚ ਆਉਂਦਾ ਹੈ । ਉਹਨਾਂ ਨੇ ਬਾਬਾ ਨਾਨਕ ਅਤੇ ਗੁਰੂ ਗੋਬਿੰਦ ਸਿੰਘ ਜੀਆਂ ਦੇ ਪ੍ਰਕਾਸ਼ ਦਿਹਾੜਿਆਂ ਵਿੱਚ ਘਚੋਲਾ ਪਾਇਆ ਹੈ ਇਸੇ ਤਰ੍ਹਾਂ ਹੀ ਇਨ੍ਹਾਂ ਨੇ ਬਾਬਾ ਰਵਿਦਾਸ ਦੀ ਦੇ ਜੀਵਨ ਬਿਉਰੇ ਬਾਰੇ ਉਲਟ ਪੁਲਟ ਲਿਖਿਆ ਹੈ । ਬਾਬਾ ਰਵਿਦਾਸ ਜੀ ਬਾਰੇ ਵਿਦਵਾਨਾਂ ਦੇ ਬਹੁਮਤ ਅਨੁਸਾਰ ਜੋ ਜਾਣਕਾਰੀ ਪ੍ਰਾਪਤ ਹੋਈ ਹੈ ਉਹ ਇਸ ਪ੍ਰਕਾਰ ਹੈ । ਪ੍ਰਕਾਸ਼ ਦਿਹਾੜਾ ਬਾਬਾ ਰਵਿਦਾਸ ਜੀ : 1376 ਈ , ਮਾਘ ਦੀ ਪੂਰਨਮਾਸ਼ੀ , ਦਿਨ ਐਤਵਾਰ ਜਾਂ ਰਵੀਵਾਰ , ਨਾਮ ਰੱਖਿਆ ਰਵੀਦਾਸ । ਸਥਾਨ : ਬਨਾਰਸ । ਕਿੱਤਾ ਚਮੜੇ ਦਾ ਕੰਮ ਕਰਨਾ ( ਗੁਰੂ ਗ੍ਰੰਥ ਸਾਹਿਬ ਅਨੁਸਾਰ) ਪਿਤਾ : ਬਾਬਾ ਸੰਤੋਖ ਜੀ ਅਤੇ ਮਾਤਾ ਕੌਂਸ ਦੇਵੀ ਜੀ । ਪਤਨੀ : ਭਾਗਣ ਦੇਵੀ । ਅਕਾਲ ਚਲਾਣਾ ਜਾਂ ਸ਼ਹੀਦੀ : 1480 ਮਾਘ ਦੀ ਪੂਰਨ ਮਾਸ਼ੀ ।

ਬਾਬਾ ਰਵਿਦਾਸ ਜੀ ਗੁਰੂ ਨਾਨਕ ਸਾਹਿਬ ਜੀ ਤੋਂ ਪਹਿਲਾਂ ਹੋਏ ਸਨ । ਬਾਬਾ ਨਾਨਕ ਜੀ ਨੇ ਪ੍ਰਚਾਰ ਫੇਰੀ ਦੌਰਾਨ ਬਾਬਾ ਰਵਿਦਾਸ ਜੀ ਦੀ ਬਾਣੀ ਨੂੰ ਇਕੱਠਾ ਕੀਤਾ ਅਤੇ ਸੰਭਾਲਿਆ । ਪੰਜਵੇਂ ਨਾਨਕ ਗੁਰੂ ਅਰਜਨ ਸਾਹਿਬ ਜੀ ਨੇ ਬਾਬਾ ਰਵਿਦਾਸ ਜੀ ਦੇ 40 ਸ਼ਬਦਾਂ ਨੂੰ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਜੜ ਦਿੱਤਾ । ਇਹ 40 ਸ਼ਬਦ ਗੁਰਮਤਿ ਨਾਲ ਪੂਰਨ ਰੂਪ ਵਿੱਚ ਮੇਲ ਖਾਂਦੇ ਹਨ । ਵਿਦਵਾਨਾਂ ਦਾ ਮੱਤ ਹੈ ਕਿ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਸੱਭ ਤੋਂ ਪਹਿਲਾਂ ਮੂਲ ਮੰਤਰ ਹੈ । ਇਸੇ ਮੂਲ ਮੰਤਰ ਦੀ ਵਿਆਖਿਆ ਸਾਰੇ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਹੈ ।

**ੴ** :- ਵਾਹਿਗੁਰੂ ਇੱਕ ਹੈ । ਬਾਬਾ ਰਵਿਦਾਸ ਜੀ ਨੇ ਫੁਰਮਾਇਆ

***ਸਰਬੇ ਏਕੁ ਅਨੇਕੈ ਸੁਆਮੀ , ਸਭ ਘਟ ਭੋਗਵੈ ਸੋਈ*** (657 ) ਅਤੇ

***ਏਕ ਹੀ ਏਕ ਅਨੇਕ ਹੋਇ ਬਿਸਥਰਿਓ ਆਨ ਰੇ ਆਨ ਭਰਪੂਰਿ ਸੋਊ*** (1293)

***ਸਤਿਨਾਮੁ*** : ਵਾਹਿਗੁਰੂ ਦਾ ਨਾਮ ਸੱਚ ਹੈ । ਬਾਬਾ ਜੀ ਨੇ ਫੁਰਮਾਇਆ

***ਕਹੈ ਰਵਿਦਾਸ ਨਾਮ ਤੇਰੋ ਆਰਤੀ ਸਤਿਨਾਮੁ ਹੈ ਹਰਿ ਭੋਗ ਤੁਹਾਰੇ*** (694)

***ਕਰਤਾ ਪੁਰਖ*** : ਅਕਾਲ ਪੁਰਖ ਵਾਹਿਗੁਰੂ ਸਾਰੇ ਖੰਡਾਂ ਬ੍ਰਹਿਮੰਡਾਂ ਨੂੰ ਬਣਾਉਣ ਵਾਲਾ ਹੈ । ਉਹ ਸਾਰੇ ਭਵਨਾ ਦਾ ਹੀਰੋ ਹੈ । ਬਾਬਾ ਰਵਿਦਾਸ ਜੀ ਨੇ ਫੁਰਮਾਇਆ :-

***ਸਗਲ ਭਵਨ ਕੇ ਨਾਇਕਾ ਇਕੁ ਛਿਨੁ ਦਰਸੁ ਦਿਖਾਇ ਜੀ*** (ਗਉੜੀ)

***ਨਿਰਭਉ :*** ਰੱਬ ਕਿਸੇ ਤੋਂ ਡਰਦਾ ਨਹੀਂ । ਬਾਬਾ ਜੀ ਨੇ ਫੁਰਮਾਇਆ

***ਨੀਚਹੁ ਊਚ ਕਰੈ ਮੇਰਾ ਗੋਬਿੰਦ ਕਾਹੂ ਤੇ ਨ ਡਰੈ*** (1106)

***ਨਿਰਵੈਰ*** : ਵਾਹਿਗੁਰੂ ਕਿਸੇ ਨਾਲ ਵੈਰ ਨਹੀਂ ਰੱਖਦਾ । ਬਾਬੇ ਫੁਰਮਾਇਆ

***ਪੜੀਐ ਗੁਨੀਐ ਨਾਮੁ ਸਭੁ ਸੁਨੀਐ ਅਨਭਉ ਭਉ ਨ ਦਰਸੈ*** (ਰਾਮਕਲੀ )

***ਅਕਾਲ ਮੂਰਤਿ*** : ਵਾਹਿਗੁਰੂ ਦੀ ਕੋਈ ਤਸਵੀਰ ਨਹੀਂ ਹੈ ।

***ਮਾਧਵੈ ਕਿਆ ਕਹੀਐ ਭ੍ਰਮੁ ਐਸਾ ਜੈਸਾ ਮਾਨੀਐ ਹੋਇ ਨ ਤੈਸਾ*** (657 )

***ਅਜੂਨੀ ਸੈਭੰ :*** ਵਾਹਿਗੁਰੂ ਕਿਸੇ ਵੀ ਜੂਨ ਵਿੱਚ ਨਹੀਂ ਆਉਂਦਾ ।

ਕਹੈ ਰਵਿਦਾਸ ਅਕਥ ਕਥਾ ਕਾਇ ਕਰੀਜੈ ਜੈਸਾ ਤੂੰ ਤੈਸਾ ਤੁੰਹੀ ਕਿਆ ਉਪਮਾ ਦੀਜੈ

*ਗੁਰਪ੍ਰਸਾਦਿ* : ਸੱਚੇ ਗੁਰੂ ਦੀ ਕ੍ਰਿਪਾ ਨਾਲ ਵਾਹਿਗੁਰੂ ਦਾ ਗਿਆਨ ਹੁੰਦਾ ਹੈ । ਬਾਬਾ ਜੀ ਨੇ ਫੁਰਮਾਇਆ ।

*ਜਨ ਰਵਿਦਾਸ ਰਾਮ ਰੰਗ ਰਾਤਾ ਇਉ ਗੁਰਪ੍ਰਸਾਦਿ ਨਰਕ ਨਹੀਂ ਜਾਤਾ* (487) ਅਤੇ

*ਤਨੁ ਮਨੁ ਅਰਪ੍ਰ ਪੂਜ ਚਰਾਵਉ ਗੁਰਪ੍ਰਸਾਦਿ ਨਿਰੰਜਨ ਪਾਵਉ* (525)

ਬਾਬਾ ਰਵਿਦਾਸ ਜੀ ਦੀ ਵਿਚਾਰਧਾਰਾ ਗੁਰਮਤਿ ਨਾਲ ਮੇਲ ਖਾਂਦੀ ਸਿੱਧ ਕਰਨ ਦੀ ਜਰੂਰਤ ਇਸ ਲਈ ਪਈ ਕਿਉਂਕਿ ਕਈ ਅਖੌਤੀ ਵਿਦਵਾਨ ਸਿੱਖ ਜਿਹੜੇ ਅਕਲ ਦੇ ਅੰਨੇ ਤੇ ਗੰਦ ਦੇ ਪੂਰੇ ਹਨ ਉਹਨਾਂ ਅਨੁਸਾਰ ਭਗਤਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹੋਣੀ ਚਾਹੀਦੀ। ਉਹ ਤਾਂ ਇਥੋਂ ਤੱਕ ਸੋਚਦੇ ਹਨੇ ਕਿ ਦਲਿਤ ਭਗਤਾਂ ਦੀ ਬਾਣੈ ਨਾਲ ਗੁਰੂ ਗ੍ਰੰਥ ਸਾਹਿਬ ਭਿੱਟਿਆ ਗਿਆ। ਖੈਰ! ਵਾਹਿਗੁਰੂ ਉਹਨਾਂ ਨੂੰ ਸਮੱਤ ਬਖਸ਼ਣ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਤੋਂ ਪਤਾ ਲਗਦਾ ਹੈ ਕਿ ਗੁਰੂ ਨਾਨਕ ਸਾਹਿਬ ਜੀ ਦਾ ਗੁਰੂ ਸਤਸੰਗਤ ਹੀ ਹੈ। ਸਤਸੰਗਤ ਦੀ ਭਾਲ ਵਿਚ ਆਪ ਦੂਰ ਦਰਾਡੇ ਗਏ। ਆਪ ਜੀ ਨੇ ਫੁਰਮਾਇਆ :

*ਭਾਈ ਰੇ ਹਰਿ ਹੀਰਾ ਗੁਰ ਮਾਹਿ॥*
*ਸਤਸੰਗਤਿ ਸਤਿਗੁਰ ਪਾਈਐ*
*ਅਹਿਨਿਸਿ ਸਬਦਿ ਸਲਾਹਿ॥* (ਅੰਗ 22)

ਬਾਬਾ ਰਵਿਦਾਸ ਜੀ ਦੇ ਗੁਰੂ ਵੀ ਸਤਸੰਗਤ ਹੀ ਸੀ ਨਾ ਕਿ ਕੋਈ ਰਾਮਾਨੰਦ ਆਦਿ। ਆਪ ਜੀ ਨੇ ਫੁਰਮਾਇਆ:

*ਮਿਲਤ ਪਿਆਰੇ ਪ੍ਰਾਨਨਾਥ ਕਵਨ ਭਗਤਿ ਤੇ*
*ਸਾਧ ਸੰਗਤ ਪਾਈ ਪਰਮਗਤੇ॥* (1293)

ਪੰਜਵੇਂ ਨਾਨਕ ਗੁਰੂ ਅਰਜਨ ਸਾਹਿਬ ਜੀ ਨੇ ਤਾਂ ਇੱਥੋਂ ਤਕ ਫੁਰਮਾਇਆ ਕਿ ਰੱਬ ਦੇ ਭਗਤਾਂ ਨੇ ਗਿਆਨ ਦਾ ਖਜਾਨਾ ਪ੍ਰਗਟ ਕੀਤਾ ਹੈ ਅਤੇ ਗੁਰੂ ਨਾਨਕ ਸਾਹਿਬ ਜੀ ਨੇ ਇਸ ਦਾ ਪ੍ਰਚਾਰ ਪ੍ਰਸਾਰ ਕਰਕੇ ਇੱਕ ਲਹਿਰ ਦਾ ਰੂਪ ਦਿੱਤਾ ਹੈ । ਆਪ ਜੀ ਨੇ ਫੁਰਮਾਇਆ :-

*ਹਰਿ ਭਗਤਿ ਖਜਾਨਾ ਬਖਸਿਆ*
*ਗੁਰਿ ਨਾਨਕਿ ਕੀਆ ਪਸਾਉ ਜੀਉ ॥* (763)

ਬਾਬਾ ਰਵਿਦਾਸ ਜੀ ਦੀ ਵਿਚਾਰਧਾਰਾ ਗੁਰਮਤਿ ਅਨੁਸਾਰੀ ਹੈ । ਗੈਰ ਬ੍ਰਾਹਮਣੀ, ਜਾਤ ਤੋੜੋ ਸਮਾਜ ਜੋੜੋ ਵਾਲੀ ਅਤੇ ਸਰਬੱਤ ਦੇ ਭਲੇ ਵਾਲੀ ਹੈ ਪ੍ਰਭੂ ਪ੍ਰਾਪਤੀ ਲਈ ਕਿਸੇ ਕਰਮਕਾਂਡ ਭੇਖ ਧਾਰਨ ਅਤੇ ਤੀਰਥਾਂ ਤੇ ਜਾਣ ਦ ਖੰਡਨ ਕਰਦੀ ਹੈ । ਮੂਰਤੀ ਪੂਜਾ ਦੀ ਵਿਰੋਧੀ ਹੈ । ਇਸ ਤਰ੍ਹਾਂ ਦਾ ਪ੍ਰਚਾਰ ਆਪ ਹਿੰਦੂ ਧਰਮ ਦੇ ਗੜ੍ਹ ਬਨਾਰਸ ਵਿੱ ਕਰ ਰਹੇ ਸਨ । ਰਾਜ ਮੁਸਲਮਾਨਾ ਦਾ ਸੀ । ਮੁਸਲਮਾ ਇੱਕ ਅੱਲਾ ਦੇ ਉਪਾਸ਼ਕ ਹਨ । ਮੂਰਤੀ ਪੂਜਕ ਨਹੀਂ ਹਨ ਮੁਸਲਮਾਨਾ ਨੂੰ ਬਾਬਾ ਰਵਿਦਾਸ ਜੀ ਦੀ ਵਿਚਾਰਧਾਰਾ ਚੰਗੀ ਲੱਗੀ । ਮੁਸਲਮਾਨਾ ਨੇ ਆਪ ਨੂੰ ਰੱਬ ਦਾ ਬੰਦਾ ਸਮਝ ਕੇ ਆਪ ਜੀ ਨੂੰ ਰੱਬਦਾਸ ਬੁਲਾਉਣਾ ਸ਼ੁਰੂ ਕਰ ਦਿੱਤਾ । ਮੁਸਲਮਾਨ ਵਲੋਂ ਆਪ ਜੀ ਨੂੰ ਪੂਰਨ ਸਤਿਕਾਰ ਤੇ ਸੁਰੱਖਿਆ ਮਿਲਦੀ ਸੀ । ਮੁਸਲਮਾਨ ਅਹੁਦੇਦਾਰਾਂ ਦੀ ਰੀਸੋ ਰੀਸ ਬਨਾਰਸ ਦਾ ਬਿਪਰ ਪ੍ਰਧਾਨ ਆਪ ਜੀ ਦੇ ਪੈਰੀਂ ਪਿਆ । ਬ੍ਰਾਹਮਣ ਇਹ ਸੱਭ ਮੁਸਲਮਾਨਾ ਦੇ ਰਾਜ ਦੇ ਡਰ ਕਾਰਨ ਉਪਰੋਂ ਉਪਰੋਂ ਹੀ ਸਤਿਕਾਰ ਦਿੰਦੇ ਸਨ, ਪਰ ਅੰਦਰੋਂ ਬ੍ਰਾਹਮਣ ਖਾਰ ਖਾਂਦਾ ਸੀ । ਹੈਰਾਨੀ ਦੀ ਗੱਲ ਇਹ ਹੈ ਕਿ ਗੈਰ ਬ੍ਰਾਹਮਣਵਾਦੀ ਤੇ ਲੋਕ ਕਲਿਆਣਕਾਰੀ ਪ੍ਰਚਾਰ ਬ੍ਰਾਹਮਣਵਾਦੀਆਂ ਦੇ ਗੜ ਵਿੱਚ ਅਤੇ ਚੌਧਵੀਂ ਸਦੀ ਵਿੱਚ ਇੱਕ ਸੂਦਰ ਭਗਤ ਬੜੇ ਧੜੱਲੇ ਨਾਲ ਕਰ ਰਿਹਾ ਸੀ । ਅੱਜ 21 ਵੀਂ ਸਦੀ ਵਿੱਚ ਜਿਸ ਨੂੰ ਕਿ ਇਲੈਕਟ੍ਰੋਨਿਕ ਅਤੇ ਡਿਜੀਟਲ ਸਦੀ ਆਖਦੇ ਹਾਂ । ਇਸ ਤਰਾਂ ਦਾ ਪ੍ਰਚਾਰ ਨਹੀਂ ਕਰ ਸਕਦੇ । ਜੇ ਕੋਈ ਕਰਦਾ ਵੀ ਹੈ ਤਾਂ ਉਹਦੇ ਸਿਰ ਤੇ ਛੇਕ ਹੋਣ ਦੀ ਤਲਵਾਰ ਲਟਕਦੀ ਦਿਖਾਈ ਦਿੰਦੀ ਹੈ ਪਰ ਬਾਬਾ ਰਵਿਦਾਸ ਜੀ ਨੇ ਇਹ ਸੂਰਮਗਤੀ ਕੀਤੀ । ਧੰਨ ਬਾਬਾ ਰਵਿਦਾਸ ਜੀ ।

ਬਾਬਾ ਰਵਿਦਾਸ ਜੀ ਦੀ ਮਹਿਮਾਂ ਸੁਣ ਕੇ ਰਾਜਿਸਥਾਨ ਚਿਤੌੜ ਦੀ ਰਾਣੀ ਝਾਲਾਂ ਬਾਈ ਜੋ ਕਿ ਮੀਰਾਂ ਬਾਈ ਦੀ ਚਚੇਰੀ ਸੱਸ ਸੀ, ਗੰਗਾ ਇਸ਼ਨਾਨ ਬਨਾਰਸ ਆਈ । ਉਸਨੇ ਬਾਬਾ ਰਵਿਦਾਸ ਜੀ ਦੇ ਪ੍ਰਵਚਨ ਸੁਣੇ ਤੇ ਬਾਬਾ ਰਵਿਦਾਸ ਜੀ ਦੀ ਚੇਲੀ ਬਣ ਗਈ । ਰਾਜਪੂਤ ਰਾਣੀ ਦਾ ਇਕ ਸ਼ੂਦਰ ਭਗਤ ਦੀ ਚੇਲੀ ਬਣ ਜਾਣਾ ਤੇ ਉਹਦੇ ਗੁਣ ਗਾਉਂਦੇ ਰਹਿਣਾ, ਰਾਜਪੂਤ ਬਹਾਦਰਾਂ ਨੂੰ ਚੰਗਾ ਨਾ ਲੱਗਿਆ । ਅੱਜ ਦੇ ਯੁੱਗ ਵਿੱਚ ਵੀ ਰਾਜਸਥਾਨ ਵਿੱਚ ਕੋਈ ਸ਼ੂਦਰ ਨੌਜੁਆਨ ਘੋੜੀ ਚੜਿਆ ਲਾੜਾ ਨਹੀਂ ਹੋ ਸਕਦਾ । ਉਦੋਂ ਤਾਂ ਇਹ ਵੀਰ ਰਾਜਪੂਤ ਸੂਦਰਾਂ ਦਾ ਪ੍ਰਛਾਵਾਂ ਵੀ ਬਰਦਾਸਤ ਨਹੀਂ ਕਰਦੇ ਸਨ । ਅਜੇ ਥੋੜੇ ਦਿਨਾਂ ਦੀ ਗੱਲ ਹੈ ਕਿ ਇੱਕ ਰਾਜਪੂਤਾਂ ਦਾ ਕੁੱਤਾ ਸ਼ੇਰੂ ਕਿਸੇ ਸ਼ੂਦਰ ਦੇ ਘਰ ਵੜ ਗਿਆ । ਉਹਨਾਂ ਕੁੱਤੇ

ਨੂੰ ਰੋਟੀ ਪਾ ਦਿੱਤੀ । ਉਹਨਾਂ ਕੁੱਤੇ ਦਾ ਬਾਈਕਾਟ ਕਰਕੇ ਉਹਨਾਂ ਦੇ ਘਰ ਹੀ ਬੰਨ ਦਿਤਾ ਤੇ ਘਰ ਵਾਲਿਆਂ ਤੇ ਅਦਾਲਤ ਵਿੱਚ ਮੁਕੱਦਮਾਂ ਭੀ ਚੱਲਿਆ ।

ਪੰਜਾਬ ਜਿਸ ਨੂੰ ਗੁਰਮਤਿ ਦਾ ਕੇਂਦਰ ਕਿਹਾ ਜਾਂਦਾ ਹੈ ਵਿਚ ਵੀ ਜੇ ਕੋਈ ਵਿਦਵਾਨ ਸਟੇਜ ਤੇ ਲੈਕਚਰ ਕਰ ਰਿਹਾ ਹੋਵੇ ਤਾਂ ਬਿੱਪਰਵਾਦੀ ਅਖੌਤੀ ਅਮ੍ਰਿਤਧਾਰੀ ਸਿੱਖਾਂ ਨੂੰ ਪਤਾ ਲੱਗ ਜਾਵੇ ਕਿ ਲੈਕਚਰ ਦੇਣ ਵਾਲਾ ਕੋਈ ਸ਼ੂਦਰ ਸਿੰਘ ਹੈ ਤਾਂ ਉਹ ਦਿਵਾਨ ਹਾਲ ਵਿੱਚੋਂ ਉੱਠ ਕੇ ਚਲੇ ਜਾਂਦੇ ਹਨ।ਜੇ ਪਤਾ ਨਾ ਲੱਗੇ ਤਾਂ ਉਹਦਾ ਰੰਗਰੂਪ ਅਤੇ ਨੈਣਨਖਸ਼ ਦੇਖ ਕੇ ਅਨੁਮਾਨ ਲਗਾਉਂਦੇ ਰਹਿੰਦੇ ਹਨ ਕਿ ਲੈਕਚਰ ਦੇਣ ਵਾਲਾ ਸੁਵਰਨ ਹੈ ਜਾਂ ਆਵਰਨ।ਆਵਰਰਨ ਜਾਂ ਦਲਿਤ ਤਾਂ ਕਿਰਤੀ ਸੇਵਕ ਹੁੰਦੇ ਹਨ।ਇਹ ਗਰਮੀ ਸਰਦੀ ਵਿਚ ਕੰਮ ਕਰਦੇ ਹਨ।ਇਹਨਾਂ ਦਾ ਰੰਗ ਪੱਕਾ ਹੋ ਜਾਂਦਾ ਹੈ।ਮੂੰਹ ਤੋਂ ਬਾਰ ਬਾਰ ਪਸੀਨਾ ਪੂੰਜਣ ਨਾਲ ਨੈਣ ਨਖਸ਼ ਬੇਢਵੇ ਹੋ ਜਾਂਦੇ ਹਨ।ਇਹਨਾਂ ਕਿਰਤੀਆਂ ਨੂੰ ਕੰਮ ਕਰਨ ਵਾਲੇ ਕੰਮੀ ਜਾਂ ਕਮੀਣ ਵੀ ਕਿਹਾ ਜਾਂਦਾ ਹੈ।ਬਾਬਾ ਨਾਨਕ ਜੀ ਨੇ ਸੇਵਕ ਕਿਰਤੀਆਂ ਨੂੰ ਸਭ ਤੋਂ ਉੱਚਾ ਮੰਨਿਆ ਹੈ।ਆਪ ਨੇ ਮੁਸਲਮਾਨਾਂ ਵਿੱਚੋਂ ਸੱਭ ਤੋਂ ਹੇਠਲੇ ਵਰਗ ਮਰਾਸੀ ਡੂੰਮ ਨੂੰ ਆਪਣਾ ਭਾਈ ਬਣਾਇਆਂ ਅਤੇ ਸਾਰੀ ਉਮਰ ਉਸ ਨੂੰ ਆਪਣੇ ਨਾਲ ਰੱਖਿਆ । ਚਾਹੀਦਾ ਤਾਂ ਇਹ ਸੀ ਕਿ ਪਿੰਡਾਂ ਵਿੱਚ ਇੱਕੋ ਗੁਰਦੁਆਰਾ ਹੁੰਦਾ ਅਤੇ ਕਮੇਟੀ ਵਿੱਚ ਸ਼ੂਦਰ ਸਿੰਘਾਂ ਨੂੰ ਨੁਮਾਇੰਦਗੀ ਦਿੱਤੀ ਜਾਂਦੀ ਪਰ ਬ੍ਰਾਹਮਣਵਾਦੀ ਅਖੌਤੀ ਸਿੱਖਾਂ ਨੂੰ ਇਹ ਹਰਗਿਜ ਮੰਨਜੂਰ ਨਹੀ ਕਿ ਕੋਈ ਸ਼ੂਦਰ ਸਿੰਘ ਉਹਨਾਂ ਦੇ ਗੁਰਦੁਆਰੇ ਦਾ ਮੈਂਬਰ ਜਾਂ ਪ੍ਰਧਾਨ ਬਣੇ । ਉਹ ਸਰਕਾਰੀ ਪੁਲਸੀਆਂ ਦੇ ਤਸੀਹੇ ਚਾਹੇ ਉਹ ਮੂੰਹ ਵਿੱਚ ਬੀੜੀਆਂ ਵੀ ਤੁੰਨ ਦੇਣ ਇਹ ਸੱਭ ਬਰਦਾਸ਼ਤ ਕਰ ਲੈਂਦੇ ਹਨ ਪਰ ਕਿਸੇ ਸੂਦਰ ਸਿੰਘ ਨੂੰ ਪ੍ਰਧਾਨ ਬਣਿਆ ਬਰਦਾਸ਼ਤ ਤੋਂ ਬਾਹਰੀ ਗੱਲ ਹੁੰਦੀ ਹੈ । ਇਸ ਤਰਾਂ ਦੇ ਵਤੀਰੇ ਤੋਂ ਖਿੱਝ ਕੇ ਦਲਿਤਾਂ ਨੇ ਆਪਣੇ ਗੁਰਦੁਆਰੇ ਬਣਾ ਲਏ । ਉਹ ਵਿਚਾਰੇ ਆਪੇ ਹੀ ਢੋਲਕੀਆਂ ਕੁੱਟੀ ਜਾਂਦੇ ਹਨ ਅਤੇ ਬਾਬਾ ਰਵਿਦਾਸ ਜੀ ਦੇ ਤਿਲਕ ਲਗਾਈ ਜਾਂਦੇ ਹਨ, ਪੱਥਰੀਆਂ ਤਰਾਈ ਜਾਂਦੇ ਹਨ । ਚਮੜੇ ਦੀਆਂ ਮੂਰਤੀਆਂ ਵੀ ਬਣਵਾਈ ਜਾਂਦੇ ਹਨ । ਜੋ ਕੁੱਝ ਬਿਪਰਾਂ ਨੇ ਲਿਖਿਆ ਉਹ ਅੱਖਾਂ ਮੁੰਦ ਕੇ ਕਰੀ ਜਾ ਰਹੇ ਹਨ । ਇਹਨਾਂ ਨੂੰ ਇਹ ਸਮਝ ਨਹੀਂ ਆਉਂਦੀ ਜਦ ਤੁਹਾਨੂੰ ਬਿਪਰ ਮੰਦਰ ਵਿੱਚ ਵੜਨ ਹੀ ਨਹੀਂ ਦਿੰਦਾ ਤੇ ਨਫਰਤ ਕਰਦਾ ਹੈ ਫਿਰ ਤੁਸੀਂ ਜਰੂਰ ਟੱਲ ਖੜਕਾਉਂਣਾ ਹੈ । ਉਥੇ ਜਾਣ ਦਾ ਕੋਈ ਮਤਲਬ ਹੀ ਨਹੀਂ ਹੈ।ਇਹਨਾਂ ਬ੍ਰਹਮਣਵਾਦੀਆਂ ਨੇ ਗਗਾ ਮਈਆ ਵਾਸਤੇ ਆਪਣੀ ਕਿਰਤ ਕਮਾਈ ਦੀ ਦਮੜੀ ਭੀ ਕਿਸੇ ਦੇ ਹੱਥ ਭਿੱਜਵਾਈ ਲਿਖੀ ਹੈ।ਇਸ ਦਾ ਮਤਲਬ ਇਹ ਹੈ ਕਿਸੂਦਰ ਆਪ ਮੰਦਿਰ ਨਾ ਆਵੇ ਪਰ ਪੈਸੇ ਕਿਸੇ ਦੇ ਹੱਥ ਭੇਜਦੇ ਰਹਿਣ।ਇਹ ਆਪਣੀ ਪੋਲ ਖੁੱਲਣ ਤੋਂ ਭੀ ਡਰਦੇ ਹਨ।ਇਹਨਾਂ ਦੀ ਕਮਾਈ ਨਾਲ ਐਸ਼ ਭੀ ਕਰਨਾ ਚਾਹੁੰਦੇ ਹਨ। ਇਹਨਾਂ ਤਾਂ ਗੰਗਾ ਮਈਆ ਵਾਸਤੇ ਦਮੜੀ ਵੀ ਬਾਬਾ ਰਵਿਦਾਸ ਜੀ ਦੇ ਹੱਥੋਂ ਭੇਜਵਾਈ। ਇਹਨਾਂ ਦਾ ਮਤਲਬ ਹੈ ਕਿ ਸ਼ੂਦਰ ਪੈਸੇ ਤਾਂ ਕਿਸੇ ਦੇ ਹੱਥ ਮੰਦਰ ਵਾਸਤੇ ਭੇਜਦੇ ਰਹਿਣ ਪਰ ਆਪ ਇਹ ਮੰਦਰ ਵਿੱਚ ਨਾ ਵੜਨ । ਪੋਲ ਖੁਲਣ ਤੋਂ ਭੀ ਡਰਦੇ ਹਨ ਤੇ ਆਪਣਾ ਤੋਰੀ ਫੁਲਕਾ ਭੀ ਚਲਾਈ ਰੱਖਣਾ ਚਾਹੁੰਦੇ ਹਨ । ਕਿਨਾ ਸ਼ਾਤਰ ਹੈ !

ਗੱਲ ਚਿਤੌੜ ਦੀ ਰਾਣੀ ਝਾਲਾਂ ਬਾਈ ਦੀ ਚੱਲ ਰਹੀ ਸੀ । ਰਾਜਪੂਤ ਬੀਰਾਂ ਨੇ ਬਿਪਰਾਂ ਨਾਲ ਸਾਂਠ ਗਾਂਠ ਕਰਕੇ ਰਾਣੀ ਝਾਲਾਂ ਨੂੰ ਵਡਿਆ ਕੇ ਬਾਬਾ ਰਵਿਦਾਸ ਜੀ ਨੂੰ ਚਿਤੌੜ ਰਾਜ ਮਹਿਲ ਬੁਲਾ ਲਿਆ ਰਾਣੀ ਨੂੰ ਕਿਹਾ ਗਿਆ ਕਿ ਉਹ ਬਾਬਾ ਰਵਿਦਾਸ ਜੀ ਦੀ ਰਾਜ ਮਹਿਲ ਵਿਚ ਸੇਵਾ ਕਰ ਲੈਣ ।ਰਾਣੀ ਮਨ ਗਈ।ਇੱਥੇ ਹੀ ਉਹਨਾਂ ਬਾਬਾ ਰਵਿਦਾਸ ਜੀ ਨੂੰ ਪਾਰ ਬੁਲਾ ਦਿਤਾ । ਚਿਤੌੜ ਦੇ ਰਾਜ ਮਹਿਲ ਵਿੱਚ ਬਾਬਾ ਰਵਿਦਾਸ ਜੀ ਦੀ ਛਤਰੀ ਸਮਾਧ ਬਣੀ ਹੋਈ ਅੱਜ ਵੀ ਦੇਖੀ ਜਾ ਸਕਦੀ ਹੈ । ਬਾਬਾ ਰਵਿਦਾਸ ਜੀ ਦੇ ਸਬੰਧ ਵਿੱਚ ਵੈਰਾਗਮਈ ਭਜਨ ਮੀਰਾਂ ਬਾਈ ਦੇ ਭਜਨ ਮਿਲਦੇ ਹਨ । ਇਹ ਬਾਬਾ ਰਵਿਦਾਸ ਜੀ ਦੀ ਸ਼ਹੀਦੀ ਵਾਲਾ ਪ੍ਰਸੰਗ ਇੱਕ ਗੈਰ ਸਿੱਖ ਵਿਦਵਾਨ ਸ੍ਰੀ ਸਤਨਾਮ ਸਿੰਘ ਦੀ ਪੁਸਤਕ' ਗੁਰੂ ਰੈਦਾਸ ਦੀ ਹੱਤਿਆ ਦੇ ਪ੍ਰਮਾਣਕ ਦਸਤਾਵੇਜ' ਵਿੱਚੋਂ ਲਿਆ ਗਿਆ ਹੈ ।

ਜਿਵੇਂ ਕਿ ਉਪਰ ਸਪਸ਼ਟ ਕੀਤਾ ਗਿਆ ਹੈ ਕਿ ਰੱਬ ਦੇ ਭਗਤਾਂ ਨੇ ਗਿਆਨ ਦਾ ਖਜਾਨਾ ਬਖਸਿਆ ਅਤੇ ਬਾਬਾ ਨਾਨਕ ਜੀ ਨੇ ਇਸ ਗਿਆਨ ਦੀ ਗੰਗਾ ਵਗਾਈ । ਇਸ ਗਿਆਨ ਦਾ ਪ੍ਰਚਾਰ ਪ੍ਰਸਾਰ ਕਰਕੇ ਇਕ ਲਹਿਰ ਦਾ ਰੂਪ ਦਿਤਾ । ਸੱਭ ਤੋਂ ਪਹਿਲਾਂ ਬਾਬਾ ਨਾਨਕ ਸਹਿਬ ਜੀ ਨੇ

ਜਨੇਊ ਨਾਂ ਪਾ ਕੇ ਹਿੰਦੂ ਧਰਮ ਨਾਲੋ ਤੋੜ ਵਿਛੋੜਾ ਕੀਤਾ । ਭਾਰਤ ਦੇ ਦਲਿਤਾਂ ਅਤੇ ਸੰਸਾਰ ਕਲਿਆਣ ਵਾਸਤੇ ਕਮਰਕੱਸਾ ਕੀਤਾ । ਆਪ ਜੀ ਨੇ ਫੁਰਮਾਇਆਂ :-

*ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ*
*ਨਾਨਕ ਤਿਨ ਕੈ ਸੰਗਿ ਸਾਥ ਵਡਿਆ ਸਿਉ ਕਿਆ ਰੀਸ ॥15॥*

ਪੰਜਵੇਂ ਜਾਮੇ ਵਿੱਚ ਆ ਕੇ ਆਪ ਨੇ ਸਾਰੇ ਦਲਿਤ ਭਗਤਾਂ ਨੂੰ ਗੁਰੂ ਗ੍ਰੰਥ ਸਾਹਿਬ ਵਿੱਚ ਜੜ ਦਿਤਾ । ਸਦੀਵੀ ਸਤਿਕਾਰ ਦਿਤਾ । ਦਸਵੇਂ ਜਾਮੇ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੇ ਰੂਪ ਵਿੱਚ ਆਪ ਜੀ ਨੇ ਫੁਰਮਾਇਆ :-

*ਜਿਨ ਕੀ ਜਾਤ ਗੋਤ ਕੁਲ ਮਾਹੀਂ ਸਿਰਦਾਰੀ ਨ ਭਈ ਕਿਦਾਹੀ ॥*
*ਤਿੰਨ ਹੀ ਕੋ ਸਰਦਾਰ ਬਨਾਊ ਤਬੈ ਗੋਬਿੰਦ ਸਿੰਘ ਨਾਮ ਕਹਾਊ ॥*

ਆਪ ਨੇ ਇਹ ਭੀ ਫੁਰਮਾਇਆਂ :-

*ਇਨ ਗਰੀਬ ਸਿੰਘਨ ਕੋ ਦੀਊਂ ਪਾਤਿਸ਼ਾਹੀ*
*ਤਾਂ ਕਿ ਯਾਦ ਕਰੇ ਹਮਰੀ ਗੁਰਿਆਈ ॥*

ਆਪ ਜੀ ਨੇ ਸਮਾਜ ਵਿੱਚ ਬਰਾਬਰਤਾ ਲਿਆਂਉਣ ਲਈ, ਸੱਭ ਨੂੰ ਬਰਾਬਰ ਨਿਆਂ ਦੇਣ ਲਈ, ਇਕ ਅਕਾਲ ਪੁਰਖੁ ਤੇ ਭਰੋਸਾ ਕਰਾਉਣ ਲਈ ਅਤੇ ਸਰਬੱਤ ਦੇ ਭਲੇ ਲਈ ਆਪਣਾ ਸਰਬੰਸ ਵਾਰ ਦਿਤਾ । ਭਗਤ ਰਵਿਦਾਸ ਜੀ ਦੇ ਪ੍ਰਕਾਸ਼ ਦਿਹਾੜੇ ਤੇ ਸਰਬੱਤ ਦਲਿਤ ਭਰਾਂਵਾਂ ਨੂੰ ਬੇਨਤੀ ਹੈ ਕਿ ਜੇ ਤੁਸੀਂ ਬਾਬਾ ਰਵਿਦਾਸ ਜੀ ਦੀ ਤੇ ਆਪਣੇ ਚੜ੍ਹਦੀ ਕਲਾ ਚਾਹੁੰਦੇ ਹੋ ਤਾਂ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲੱਗ ਕੇ ਸਿੰਘ ਸਜ ਕੇ ਪੜੋ, ਜੁੜੋ ਤੇ ਆਪਣੇ ਹੱਕ ਲਈ ਲੜੋ । ਸਿੰਘ ਸਜਣ ਤੋਂ ਬਗੈਰ ਵੀਰਤਾ ਨਹੀਂ ਆ ਸਕਦੀ । ਵੀਰਤਾਂ ਤੋਂ ਬਗੈਰ ਮਨੁੱਖ ਆਪਣੀ ਹੋਣੀ ਦਾ ਆਪ ਮਾਲਕ ਨਹੀਂ ਬਣ ਸਕਦਾ । ਸ੍ਰੀ ਕਾਂਸੀ ਰਾਮ ਜੀ ਨੇ ਇੱਕ ਆਵਾਜ਼ ਕੱਢੀ ਸੀ ਕਿ ਮੇਰਾ ਸੰਵਿਧਾਨ ਗੁਰੂ ਗ੍ਰੰਥ ਸਾਹਿਬ ਹੈ । ਇਤਨੇ ਨਾਲ ਹੀ ਦਿੱਲੀ ਦਾ ਤਖਤ ਡੋਲਣ ਲੱਗ ਪਿਆ ਸੀ । ਦਾਸ ਇਹ ਆਵਾਜ਼ ਦੇਂਦਾ ਹੈ:-

ਬਾਬਾ ਰਵਿਦਾਸ ਦੀਆਂ ਖ਼ੁਸ਼ੀਆਂ ਜੇ ਲੈਣੀਆਂ,
ਖੰਡੇ ਵਾਲਾ ਅੰਮ੍ਰਿਤ ਪੀ
ਜੀ ਦਲਿਤੋ!
ਖੰਡੇ ਵਾਲਾ ਅੰਮ੍ਰਿਤ ਪੀ ।

— 0 — *9914701469*

## ਨੀਤੀ ਬਚਨ
### ਕ੍ਰਿਤ ਗਿਆਨੀ ਦਿੱਤ ਸਿੰਘ

## ਦੋਹਰਾ

**ਭੱਲ ਭਲਾਈ ਕਰ ਲਹੈ,**
**ਲਹੈ ਨਚਾਈ ਨੀਚ॥**
**ਸੁਧਾ ਸਰਾਹੀਏ ਅਮਰਤਾ,**
**ਜਹਿਰ ਸਰਾਹੀਏ ਮੀਚ॥**

ਇਸ ਨੀਤੀ ਬਚਨ ਦਾ ਭਾਵ ਇਹ ਹੈ ਕਿ ਭਲੇ ਪੁਰਖ ਤਾਂ ਅਪਨੀ ਭਲਾਈ ਕਰਕੇ ਪ੍ਰਸਿੱਧ ਹੋ ਜਾਂਦੇ ਹਨ ਅਤੇ ਬੁਰੇ ਪੁਰਖ ਅਪਨੀ ਬੁਰਯਾਨੀ ਕਰਕੇ ਜਿਸ ਪ੍ਰਕਾਰ ਅੰਮ੍ਰਿਤ ਤਾਂ ਪੁਰਖਾਂ ਦੇ ਰੋਗਾਂ ਨੂੰ ਦੂਰ ਕਰਕੇ ਅਰ ਅਮਰ ਕਰਨ ਕਰਨ ਕੇ ਪ੍ਰਸਿੱਧ ਹੈ ਅਤੇ ਵਿਖ ਮਾਰ ਦੇਨੇ ਕਰ ਕੇ ਸਰਾਹੀ ਜਾਂਦੀ ਹੈ।

ਜੈਸਾ ਕਿ ਲੋਕ ਆਖਦੇ ਹਨ ਕਿ ਭਈ ਕੇਹੀ ਤੇ ਜ ਜ਼ਹਰ ਸੀ ਜੋ ਖਾਂਦਿਆਂ ਹੀ ਪਾਸਾ ਨਹੀਂ ਪਰਤਨ ਦਿਤਾ। ਇਸੀ ਪ੍ਰਕਾਰ ਜੋ ਭਲੇ ਪੁਰਖ ਹਨ ਸੋ ਤਾਂ ਲੋਕਾਂ ਵਿੱਚ ਭਲਯਾਈ ਕਰਨੇ ਕਰਕੇ ਸਲਾਹੇ ਜਾਂਦੇ ਹਨ ਤੇ ਭਰਿਸ਼ਟ ਪੁਰਖ ਬੁਰਾ ਕਰਨ ਤੇ ਜੈਸਾ ਕਿ ਲੋਕ ਆਖਦੇ ਹਨ ਕਿ ਭਈ ਉਸ ਨੇ ਇਕੋ ਵੇਰ ਅਜੇ ਹੀ ਅੱਗ ਭੜਕਾਈ ਜਿਸ ਨਾਲ ਸਭ ਨਿੱਕੇ ਵੱਡੇ ਸੜ ਕੇ ਮਰ ਗਏ ਯਾਂ ਮਰ ਚਲੇ ਸੇ, "ਵਲੇ, ਵਲੇ, (ਬੱਲੇ-ਬੱਲੇ) ਕੇਡਾ ਸ਼ਹਿਰ ਹੈ।

ਸੋ ਪੁਰਖਾਂ ਨੂੰ ਚਾਹੀਦਾ ਹੈ ਜੋ ਨੀਚ ਕਰਮ ਨਾਲ ਜਿਸ ਤੇ ਕੁਲ ਦਾ ਘਾਤ ਹੋਵੇ, ਮਸ਼ਹੂਰੀ ਨਾ ਹਾਸਲ ਕਰਨ।

— 0 —

# ਵੱਡਾ ਘੱਲੂਘਾਰਾ
# ਅਬਦਾਲੀ ਵੱਲੋਂ ਸਿੱਖਾਂ ਦੇ ਕਾਫ਼ਲੇ 'ਤੇ ਕਹਿਰੀ ਹਮਲਾ

*ਡਾ. ਹਰਚੰਦ ਸਿੰਘ ਸਰਹਿੰਦੀ*

ਜਿਸ ਕਿਸੇ ਨੇ ਵੀ ਸਿੱਖ ਇਤਿਹਾਸ ਨੂੰ ਗਹੁ ਨਾਲ ਪੜ੍ਹਿਆ ਹੈ, ਜਾਂ ਇਸ ਕੌਮ ਦਾ ਗੰਭੀਰਤਾ ਨਾਲ ਅਧਿਐਨ ਕੀਤਾ ਹੈ ਉਹ ਇਸ ਤੱਥ ਤੋਂ ਬਾਖ਼ੂਬੀ ਵਾਕਿਫ਼ ਹੋਵੇਗਾ ਕਿ ਪਿਛਲੇ 300 ਸਾਲਾਂ ਦੌਰਾਨ ਕਹਿਰ ਤੇ ਤਬਾਹੀ ਦੇ ਤੂਫ਼ਾਨ ਸਿੱਖਾਂ ਨੇ ਆਪਣੇ 'ਨੰਗੇ ਪਿੰਡੇ' 'ਤੇ ਹੰਢਾਏ ਹਨ, ਉਹ ਆਪਣੀ ਮਿਸਾਲ ਆਪ ਹਨ। ਹੈਰਾਨੀ ਦੀ ਗੱਲ ਹੈ ਕਿ ਤਬਾਹੀ ਮਚਾਉਂਦੇ 'ਝੱਖੜਾਂ ਤੇ ਤੂਫ਼ਾਨਾਂ' ਦੇ ਲੰਘ ਜਾਣ ਤੋਂ ਬਾਅਦ ਸਿੱਖ ਜਲਦੀ ਹੀ ਆਪਣੇ-ਆਪ ਨੂੰ ਮੁੜ ਜਥੇਬੰਦ ਕਰ ਲੈਂਦੇ ਹਨ, ਜਿਵੇਂ ਕੁਝ ਵਾਪਰਿਆ ਹੀ ਨਾ ਹੋਵੇ ਅਤੇ ਫਿਰ ਕਿਸੇ ਹੋਰ ਤੂਫ਼ਾਨ ਨੂੰ 'ਹਵਾਵਾਂ ਹੱਥ ਸੁਨੇਹੇ' ਭੇਜਣ ਲੱਗਦੇ ਹਨ। ਬਕੌਲ ਸ਼ਾਇਰ:

ਲੋ ਹਮ ਨੇ ਬਨਾ ਲੀਆ ਹੈ ਨਯਾ ਫ਼ਿਰ ਸੇ ਆਸ਼ੀਆਂ!
ਯੇ ਬਾਤ ਜਾ ਕੇ ਫ਼ਿਰ ਕਿਸੀ ਤੂਫ਼ਾਨ ਸੇ ਕਹੋ!!

ਦੂਜੀ ਗੱਲ ਇਹ ਹੈ ਕਿ ਤਸੀਹੇ ਤੇ ਤਬਾਹੀ ਦੇ ਤੂਫ਼ਾਨਾਂ ਵਿਚੋਂ ਗੁਜ਼ਰਦਿਆਂ, ਸਿੱਖ ਦਰਿਆ ਵਾਂਗੂੰ ਆਪਣਾ ਰਸਤਾ ਆਪ ਬਣਾਉਣਾ ਜਾਣਦੇ ਹਨ। ਸਿੱਖਾਂ ਨੂੰ ਆਪਣਾ ਇਹ ਹੁਨਰ ਮਾਲੂਮ ਹੈ।ਤਾਹੀਉਂ ਤਾਂ ਉਹ ਦਾਅਵਾ ਕਰਦੇ ਹਨ ਕਿ:

ਹਮ ਭੀ ਦਰਿਆ ਹੈਂ, ਹਮੇਂ ਅਪਨਾ ਹੁਨਰ ਮਾਲੂਮ ਹੈ,
ਜਿਧਰ ਭੀ ਚਲ ਪੜੇਂਗੇ, ਰਸਤਾ ਹੋ ਜਾਏਗਾ।

ਇਤਿਹਾਸ ਗਵਾਹ ਹੈ ਕਿ ਜਦੋਂ ਵੀ ਸਿੱਖ ਕੌਮ ਦੇ ਸਿਰ 'ਤੇ ਮੁਸੀਬਤਾਂ ਦੇ ਝੱਖੜ ਝੁੱਲੇ, ਕਾਲੀਆਂ-ਬੋਲੀਆਂ ਹਨ੍ਹੇਰੀਆਂ ਦੇ ਝਾਂਜੇ ਵਗੇ, ਕਹਿਰ ਬਰਸਾਉਂਦੀਆਂ ਅਸਮਾਨੀ ਬਿਜਲੀਆਂ ਡਿੱਗੀਆਂ ਅਤੇ ਧਾਰਮਿਕ ਕੱਟੜਵਾਦ ਨੇ ਖ਼ੂਨ ਦੀ ਹੋਲੀ ਖੇਡੀ ਤਾਂ ਸਿੱਖ ਕੌਮ ਦਾ ਚਿਹਰਾ ਸਾਬਤ ਸੂਰਤ ਅਤੇ ਪਿੰਡਾ ਪਹਿਲਾਂ ਨਾਲੋਂ ਵੀ ਵੱਧ ਨਿੱਖਰ ਕੇ ਸਾਹਮਣੇ ਆਇਆ। ਗੱਲ ਕੀ ਸਿੱਖਾਂ ਨੇ ਹਰ ਹਾਲ ਆਪਣੀ ਹਸਤੀ ਨੂੰ ਬਰਕਰਾਰ ਰੱਖਿਆ। ਡਾ. ਇਕਬਾਲ ਦਾ ਨਿਮਨ ਦਰਜ ਸ਼ਿਅਰ ਇਸ ਤਵਾਰੀਖ਼ੀ ਸੱਚਾਈ ਨੂੰ ਬਿਆਨ ਕਰਨ ਲਈ ਖ਼ੂਬ ਰਹੇਗਾ।

ਕੁਛ ਬਾਤ ਹੈ ਕਿ ਹਸਤੀ ਮਿਟਤੀ ਨਹੀਂ ਹਮਾਰੀ,
ਸਦੀਓਂ ਰਹਾ ਹੈ ਦੁਸ਼ਮਨ, ਦੌਰੇ ਜਮਾਂ ਹਮਾਰਾ।

ਉਂਝ ਤਾਂ ਲਹੂ ਨਾਲ ਲਥਪਥ ਸਿੱਖ ਇਤਿਹਾਸ ਆਪਣੀ ਬੁੱਕਲ ਵਿੱਚ ਅਜਿਹੀਆਂ ਬੇਮਿਸਾਲ ਗਾਥਾਵਾਂ, ਘਟਨਾਵਾਂ ਤੇ ਸ਼ਹੀਦੀ ਸਾਕਿਆਂ ਨੂੰ ਸਮੇਟੀਂ ਬੈਠਾ ਹੈ, ਜਿਨ੍ਹਾਂ ਨੂੰ ਪੜ੍ਹਨ ਤੇ ਸੁਣਨ ਵਾਲਾ ਵਿਅਕਤੀ ਆਪ-ਮੁਹਾਰੇ, ਅਸ਼-ਅਸ਼ ਕਰ ਉੱਠਦਾ ਹੈ, ਪਰ ਪਿਛਲੇ 300 ਸਾਲਾਂ ਦੌਰਾਨ ਜਿਹੜੇ ਕਹਿਰ ਸਿੱਖਾਂ ਉੱਪਰ ਇਕ ਕੌਮ ਦੇ ਰੂਪ ਵਿੱਚ ਢਾਹੇ ਗਏ ਹਨ, ਉਨ੍ਹਾਂ ਵਿੱਚ ਵੱਡੇ ਘੱਲੂਘਾਰੇ ਦਾ ਉੱਭਰਵਾ ਸਥਾਨ ਹੈ। ਉਂਝ ਵੀ ਇਹ ਘਟਨਾ ਵਿਸ਼ੇਸ਼ ਇਤਿਹਾਸਕ ਮਹੱਤਵ ਰੱਖਦੀ ਹੈ। ਇਸ ਘਟਨਾ ਨੇ ਸਿੱਖਾਂ ਨੂੰ ਮੁਗਲਾਂ ਵਿਰੁੱਧ ਲਾਮਬੰਦ ਹੋਣ ਲਈ ਠੋਸ ਆਧਾਰ ਮੁਹੱਈਆ ਕੀਤਾ। ਇਤਿਹਾਸ ਗਵਾਹ ਹੈ ਕਿ ਵੱਡੇ ਘੱਲੂਘਾਰੇ ਨੇ ਸਿੱਖ ਸ਼ਕਤੀ ਨੂੰ ਨਵਾਂ ਰੋਹ ਪ੍ਰਦਾਨ ਕੀਤਾ ਅਤੇ ਸਿੱਖ ਰਾਜ ਦੀ ਕਾਇਮੀ ਲਈ ਰਾਹ ਮੋਕਲਾ ਕੀਤਾ।

ਅਹਿਮਦ ਸ਼ਾਹ ਅਬਦਾਲੀ ਨੇ ਹਿੰਦੋਸਾਤਨ 'ਤੇ ਲਗਪਗ ਦਸ ਹਮਲੇ ਕੀਤੇ। ਲੁੱਟ-ਮਾਰ ਦਾ ਮਾਲ ਲੈ ਕੇ ਜਦੋਂ ਅਬਦਾਲੀ ਦੀ ਮੁੜਦੀ ਫੌਜ ਪੰਜਾਬ ਵਿਚੋਂ ਦੀ ਗੁਜ਼ਰਦੀ ਤਾਂ ਸਿੱਖ ਕਈ ਪਾਸਿਆਂ ਤੋਂ ਛਾਪੇ ਮਾਰ ਕੇ ਉਸ ਦੇ ਲੁੱਟ ਦੇ ਮਾਲ ਦਾ ਭਾਰ ਹੌਲਾ ਕਰ ਦਿੰਦੇ ਅਤੇ ਕੈਦੀ ਲੜਕੀਆਂ ਨੂੰ ਛੁਡਾ ਕੇ ਉਨ੍ਹਾਂ ਦੇ ਘਰੋਂ-ਘਰੀਂ ਪਹੁੰਚਾ ਦਿੰਦੇ। ਇਸ ਤਰ੍ਹਾਂ ਅਹਿਮਦ ਸ਼ਾਹ ਅਬਦਾਲੀ ਨੂੰ ਹਰ ਵਾਰ ਨਾਮੋਸ਼ੀ ਦਾ ਮੂੰਹ ਵੇਖਣਾ ਪੈਂਦਾ ਸੀ।ਆਖ਼ਿਰ ਉਸ ਨੇ ਸਿੱਖਾਂ ਨਾਲ ਉਚੇਚੇ ਤੌਰ 'ਤੇ ਸਿੱਝਣ ਦਾ ਮਨ ਬਣਾ ਲਿਆ। ਉਸ ਨੇ ਜੋ

ਸਿੱਖ ਇਤਿਹਾਸ ਵਿੱਚ 'ਵੱਡਾ ਘੱਲੂਘਾਰਾ' ਦੇ ਨਾਂ ਨਾਲ ਜਾਣਿਆ ਜਾਂਦਾ ਹੈ ਅਤੇ ਇਹ ਉਸ ਦਾ ਛੇਵਾਂ ਹਮਲਾ ਸੀ। ਇਤਫ਼ਾਕਵੱਸ, ਇਹ ਅਠਾਰਵੀਂ ਸਦੀ ਦਾ ਉਹ ਕਾਲਾ ਦੌਰ ਸੀ ਜਦੋਂ ਸਿੱਖਾਂ ਦੇ ਸਿਰਾਂ ਦੇ ਮੁੱਲ ਪੈਂਦੇ ਸਨ।

ਇਸ ਵੇਰ ਅਬਦਾਲੀ, ਸਿੱਖਾਂ ਦਾ ਖੁਰਾ-ਖੋਜ ਮਿਟਾਉਣ ਦੀ ਯੋਜਨਾ ਬਣਾ ਕੇ 18,000 ਬਲੋਚ ਧਾੜਵੀਆਂ ਨਾਲ ਨਮਾਜ਼ ਅਦਾ ਕਰਕੇ ਤੁਰਿਆ ਸੀ। ਅਬਦਾਲੀ ਦੇ ਇਸ ਭਰਮਪੂਰਣ ਪ੍ਰਚਾਰ ਕਿ ਕਾਫ਼ਰਾਂ ਨੂੰ ਤੈਅ ਤੇਗ਼ ਕਰਨਾ ਮੱਕਾ ਸ਼ਰੀਫ਼ ਦੀ ਜ਼ਿਆਰਤ ਦੇ ਬਰਾਬਰ ਹੈ, ਤੋਂ ਪ੍ਰਭਾਵਤ ਹੋ ਕੇ ਕੁਝ ਹੋਰ ਸੈਨਿਕ ਉਸ ਦੇ ਝੰਡੇ ਹੇਠ ਇਕੱਠੇ ਹੋ ਗਏ । ਇਸ ਤਰ੍ਹਾਂ 22,000 ਭੂਸਰੇ ਹੋਏ ਸੈਨਿਕਾਂ ਨਾਲ ਅਬਦਾਲੀ, ਜਨਵਰੀ 1762 ਈ: ਨੂੰ ਰਹੁਤਾਸ ਰਾਹੀਂ ਭਾਰਤ ਵਿੱਚ ਦਾਖ਼ਲ ਹੋਇਆ। ਇੱਥੇ ਇਹ ਗੱਲ ਨੋਟ ਕਰਨ ਵਾਲੀ ਹੈ ਕਿ ਅਬਦਾਲੀ ਅਤੇ ਉਸ ਦੇ ਸੈਨਿਕਾਂ ਦੇ ਹੌਂਸਲੇ ਬੁਲੰਦ ਸਨ, ਕਿਉਂਕਿ ਅਜੇ ਪਿਛਲੇ ਸਾਲ ਹੀ 14 ਜਨਵਰੀ 1761 ਈ: ਨੂੰ ਪਾਣੀਪਤ ਦੀ ਤੀਜੀ ਲੜਾਈ ਵਿੱਚ ਅਬਦਾਲੀ ਨੇ ਬਹਾਦਰ ਮਰਹਟਿਆਂ ਨੂੰ ਲੱਕ-ਤੋੜਵੀਂ ਸ਼ਿਕੱਸਤ ਦਿੱਤੀ ਸੀ।

ਲਾਹੌਰ 'ਤੇ ਕਬਜ਼ਾ ਕਰਨ ਉਪਰੰਤ ਅਬਦਾਲੀ ਨੇ ਸਿੱਖਾਂ ਨਾਲ ਟੱਕਰ ਲੈਣ ਲਈ ਲੁਧਿਆਣਾ ਵੱਲ ਕੂਚ ਕੀਤਾ। 4 ਫਰਵਰੀ, 1762 ਈ: ਨੂੰ ਉਹ ਲੁਧਿਆਣਾ ਪਹੁੰਚਿਆ ਤੇ 5 ਫਰਵਰੀ ਨੂੰ ਪਿੰਡ ਕੁੱਪ ਵਿਖੇ। ਪਿੰਡ ਕੁੱਪ, ਲੁਧਿਆਣਾ-ਧੂਰੀ ਰੇਲਵੇ ਲਾਇਨ 'ਤੇ ਮੰਡੀ ਅਹਿਮਦਗੜ੍ਹ ਤੇ ਮਾਲੇਰਕੋਟਲਾ ਸਟੇਸ਼ਨਾਂ ਵਿਚਕਾਰ ਸਥਿਤ ਹੈ। ਇਸ ਤਰ੍ਹਾਂ ਅਬਦਾਲੀ ਦੀਆਂ ਫੌਜਾਂ ਨੇ ਮਾਲੇਰਕੋਟਲਾ ਤੋਂ ਪੂਰਬ ਵੱਲ ਛੇ ਮੀਲ ਦੀ ਦੂਰੀ 'ਤੇ ਪਿੰਡ ਕੁੱਪ (ਕੁੱਪ-ਰਹੀੜਾ) ਲਾਗੇ ਸਿੱਖਾਂ ਨੂੰ ਘੇਰ ਲਿਆ। ਕੁਝ ਸਮੇ 'ਬਾਅਦ ਸਰਹਿੰਦ ਦਾ ਸੂਬੇਦਾਰ ਜੈਨ ਖਾਂ ਵੀ ਅਬਦਾਲੀ ਦੀ ਮਦਦ ਲਈ ਉੱਥੇ ਆ ਪਹੁੰਚਿਆ। ਕੁਝ ਹੋਰ ਸਥਾਨਕ ਮੁਗਲ ਨਵਾਬਾਂ ਨੇ ਵੀ ਅਹਿਮਦ ਸ਼ਾਹ ਅਬਦਾਲੀ ਦੀ ਮਦਦ ਕੀਤੀ।

ਸਿੱਖ ਉਸ ਵੇਲੇ ਬੱਚਿਆਂ, ਬੁੱਢਿਆਂ ਤੇ ਇਸਤਰੀਆਂ ਸਮੇਤ ਵਹੀਰ ਦੀ ਸ਼ਕਲ ਵਿੱਚ ਕਿਸੇ ਸੁਰੱਖਿਅਤ ਥਾਂ ਵੱਲ ਸਫ਼ਰ ਕਰ ਰਹੇ ਸਨ। ਇਕ ਅੰਦਾਜ਼ੇ ਅਨੁਸਾਰ ਉਸ ਵੇਲੇ ਸਿੱਖਾਂ ਦੀ ਸੰਖਿਆਂ, ਇਸਤਰੀਆਂ ਤੇ ਬੱਚਿਆਂ ਸਮੇਤ ਲਗਪਗ 50,000 ਸੀ। ਦਰਅਸਲ, ਸਿੱਖ ਉਸ ਸਮੇ ' ਕੁੱਪ ਵਿਖੇ ਡੇਰਾ ਲਾਈ ਬੈਠੇ ਸਨ ਅਤੇ ਉਹ ਲੜਾਈ ਲਈ ਤਿਆਰ ਨਹੀਂ ਸਨ, ਸਿੱਖਾਂ ਕੋਲ ਤਾਂ ਉਸ ਸਮੇਂ ਪੂਰੇ ਹਥਿਆਰ ਵੀ ਨਹੀਂ ਸਨ। ਸਿੱਖਾਂ ਦਾ ਅੰਦਾਜ਼ਾ ਸੀ ਕਿ ਅਬਦਾਲੀ ਉਨ੍ਹਾਂ ਤੱਕ 6 ਜਾਂ 7 ਫ਼ਰਵਰੀ ਤੋਂ ਪਹਿਲਾਂ ਨਹੀਂ ਪਹੁੰਚ ਸਕੇਗਾ, ਪਰ ਅਬਦਾਲੀ ਨੇ ਲਗਪਗ 150 ਮੀਲਾਂ ਦਾ ਸਫ਼ਰ ਦੋ ਦਿਨਾਂ ਵਿੱਚ ਮੁਕਾ ਕੇ ਸਿੱਖਾਂ ਨੂੰ 'ਹੱਥਾਂ ਪੈਰਾਂ ਦੀ ਪਾ ਦਿੱਤੀ' ਸੀ (ਕੁਝ ਇਤਿਹਾਸਕਾਰਾਂ ਦਾ ਵਿਚਾਰ ਹੈ ਕਿ ਅਬਦਾਲੀ ਨੇ ਇਹ ਸਫ਼ਰ ਕੇਵਲ 36 ਘੰਟਿਆਂ ਵਿੱਚ ਤੈਅ ਕੀਤਾ)। ਜ਼ਾਹਿਰ ਹੈ, ਅਬਦਾਲੀ ਨੇ ਇਹ ਕਹਿਰੀ ਹਮਲਾ ਬਹੁਤ ਗੁਪਤ ਤੇ ਫੁਰਤੀ ਨਾਲ ਕੀਤਾ। ਹਾਲਾਤ ਸਿੱਖਾਂ ਦੇ ਹੱਕ ਵਿੱਚ ਨਾ ਹੋਣ ਦੇ ਬਾਵਜੂਦ ਦਲ ਖ਼ਾਲਸਾ ਨੇ ਡਟ ਕੇ ਮੁਕਾਬਲਾ ਕੀਤਾ। (ਸੰਨ 1748 ਈ: ਵਿੱਚ ਸਿੱਖਾਂ ਦੀ ਸਮੁੱਚੀ ਸੈਨਾ ਦਾ ਸੰਗਠਨ ਹੋ ਗਿਆ ਸੀ, ਜਿਸ ਨੂੰ 'ਦਲ ਖਾਲਸਾ' ਕਿਹਾ ਜਾਂਦਾ ਸੀ)।

ਇਸ ਭਿਆਨਕ ਸਥਿਤੀ ਵਿੱਚ ਦਲ ਖਾਲਸਾ ਦੀ ਕਮਾਂਡ ਸਰਦਾਰ ਜੱਸਾ ਸਿੰਘ ਆਹਲੂਵਾਲੀਆ, ਸਰਦਾਰ ਚੜ੍ਹਤ ਸਿੰਘ ਸ਼ੁਕਰਚੱਕੀਆ (ਮਹਾਰਾਜਾ ਰਣਜੀਤ ਸਿੰਘ ਦਾ ਦਾਦਾ), ਸਰਦਾਰ ਜੱਸਾ ਸਿੰਘ ਰਾਮਗੜ੍ਹੀਆ, ਸਰਦਾਰ ਸਿਆਮ ਸਿੰਘ ਆਦਿ ਵਰਗੇ ਮਹਾਨ ਜਰਨੈਲ ਕਰ ਰਹੇ ਸਨ। ਰਿਆਸਤ ਪਟਿਆਲਾ ਦੇ ਬਾਨੀ ਬਾਬਾ ਆਲਾ ਸਿੰਘ ਨੇ ਵੀ ਇਸ ਯੁੱਧ ਵਿੱਚ ਸਿੱਖਾਂ ਦੀ ਸਹਾਇਤਾ ਕੀਤੀ।

ਬੇਸ਼ੱਕ ਇਸ ਯੁੱਧ ਵਿੱਚ ਸਿੱਖਾਂ ਦਾ ਬੜਾ ਭਾਰੀ ਜਾਨੀ ਨੁਕਸਾਨ ਹੋਇਆ ਪਰ ਉਨ੍ਹਾਂ ਨੇ ਵੈਰੀਆਂ ਦੇ ਕਹਿਰੀ ਹਮਲਿਆਂ ਦਾ ਅਨੋਖੀ ਬਹਾਦਰੀ, ਦਲੇਰੀ ਤੇ ਹੌਸਲੇ ਨਾਲ ਮੁਕਾਬਲਾ ਕੀਤਾ, ਇੱਥੋਂ ਤੱਕ ਕਿ ਸਰਹਿੰਦ ਦੇ ਸੂਬੇਦਾਰ ਜੈਨ ਖਾਂ ਦੀ ਇਕ ਫ਼ੌਜੀ ਟੁਕੜੀ, ਜੋ ਸਿੱਖਾਂ ਨੂੰ ਮੂਹਰਿਉਂ ਘੇਰ ਰਹੀ ਸੀ, ਨੂੰ ਹਰਾ ਕੇ ਮਲੇਰਕੋਟਲਾ ਵੱਲ ਭਜਾ ਦਿੱਤਾ। ਸਿੱਖਾਂ ਦੀ ਅਦੁੱਤੀ ਤੇ ਬੇਮਿਸਾਲ ਬਹਾਦਰੀ ਦਾ ਜ਼ਿਕਰ ਕਰਦਿਆਂ ਡਾ. ਹਰੀ ਰਾਮ ਗੁਪਤਾ ਆਪਣੀ ਪੁਸਤਕ,

ਬਾਕੀ ਸਫ਼ਾ 16 'ਤੇ

ਸਿੱਖ ਇਤਿਹਾਸ ਨੂੰ ਸੁਖਾਵਾਂ ਮੋੜ ਦੇਣ ਵਾਲੀ ਮਾਈ ਭਾਗੋ ਦੇ ਨਾਂ

# 40 ਮੁਕਤਿਆਂ ਦੀ ਧਰਤੀ ਸ੍ਰੀ ਮੁਕਤਸਰ ਸਾਹਿਬ ਦੀ ਯਾਤਰਾ ਦੇ ਪ੍ਰਭਾਵ

*ਪ੍ਰੋ. ਹਮਦਰਦਵੀਰ ਨੌਸ਼ਹਿਰਵੀ*

ਮੇਰੇ ਤੋਂ ਕਰੀਬ ਵੀਹ ਸਾਲ ਮੇਰੀ ਵੱਡੀ ਭੈਣ ਪਿਆਰ ਕੌਰ, ਸ੍ਰੀ ਗੰਗਾ ਨਗਰ ਦੇ ਚੱਕ 35 ਜੀ.ਜੀ. ਵਿੱਚ ਵਸਦੀ ਸੀ। ਮੈਂ ਆਪਣੀ ਭੈਣ ਨੂੰ ਮਿਲਣ ਜਾਂਦਾ, ਸ੍ਰੀ ਮੁਕਤਸਰ ਕਸਬੇ ਵਿਚੋਂ ਦੀ ਲੰਘ ਕੇ ਜਾਂਦਾ ਸਾਂ। ਪਰ ਕਦੀ ਮੁਕਤਸਰ ਵਿਖੇ ਰੁਕਿਆ ਨਹੀਂ ਸਾਂ। ਸ੍ਰੀ ਮੁਕਤਸਰ ਸਾਹਿਬ ਤੋਂ ਪ੍ਰਿੰਸੀਪਲ ਬਲਦੇਵ ਸਿੰਘ ਆਜ਼ਾਦ ਦਾ ਬੁਲਾਵਾ ਆਇਆ ਕਿ ਮੈਂ ਮੁਕਤਸਰ ਸਾਹਿਬ ਆਵਾਂ ਤੇ ਇਲਾਕੇ ਦੇ ਲੇਖਕਾਂ, ਪਾਠਕਾਂ ਤੇ ਅਧਿਆਪਕਾਂ ਦੇ ਰੂ-ਬ-ਰੂ ਹੋਵਾਂ ਅਤੇ ਆਪਣੀ ਸਾਹਿਤ ਰਚਨਾ ਬਾਰੇ ਦੱਸਾਂ। ਬਲਦੇਵ ਸਿੰਘ ਆਜ਼ਾਦ ਨੇ ਇਹ ਕਿਹਾ ਕਿ ਸਮਰਾਲਾ ਤੋਂ ਮੁਕਤਸਰ ਸਾਹਿਬ ਕਾਫੀ ਦੂਰ ਹੈ- ਮੈਂ ਕਾਰ ਲੈ ਕੇ ਆਵਾਂ-ਕਿਰਾਇਆ ਉਨ੍ਹਾਂ ਦੀ ਲੋਕ ਸਾਹਿਤ ਸਭਾ ਮੁਕਤਸਰ ਸਾਹਿਬ ਦੇਵੇਗੀ। ਮੈਂ, ਹਰਜਿੰਦਰਪਾਲ ਸਿੰਘ, ਤੇ ਲਖਬੀਰ ਸਿੰਘ ਬਲਾਲਾ ਸਵੇਰੇ ਛੇ ਵਜੇ ਸ੍ਰੀ ਮੁਕਤਸਰ ਸਾਹਿਬ, ਲਈ ਰਵਾਨਾ ਹੋਏ। ਸਾਡਾ ਕਾਰ ਡਰਾਈਵਰ ਮਲਕੀਅਤ ਸਿੰਘ ਗਾਲੜੀ ਬੰਦਾ ਹੈ-ਗੱਲਾਂ ਮਾਰਦਾ ਰਿਹਾ ਆਸੇ ਪਾਸੇ ਬਾਰੇ ਦਸਦਾ ਰਿਹਾ। ਮੈਨੂੰ ਖੁਸ਼ੀ ਸੀ ਕਿ ਮੈਂ 40 ਮੁਕਤਿਆਂ ਸਿੰਘਾਂ ਦੀ ਧਰਤੀ ਉੱਤੇ ਜਾ ਰਿਹਾ ਸਾਂ। 40 ਮਝੈਲ ਸਿੰਘਾਂ ਨੇ ਆਪਣੀ ਕੁਰਬਾਨੀ ਦੇ ਕੇ ਟੁੱਟੀ ਗੰਢ ਲਈ ਸੀ।

ਅਸੀਂ ਲੁਧਿਆਣਾ, ਮੁੱਲਾਂਪੁਰ, ਜਗਰਾਉਂ, ਮੋਗਾ, ਬਾਘਾ ਪੁਰਾਣਾ, ਕੋਟਕਟਪੂਰਾ ਹੁੰਦੇ ਹੋਏ, ਸਵੇਰੇ 10 ਵਜੇ ਸ੍ਰੀ ਮੁਕਤਸਰ ਸਾਹਿਬ ਪਹੁੰਚੇ। ਬਾਘਾ ਪੁਰਾਣਾ ਨੇੜੇ ਟੋਲ ਪਲਾਜ਼ਾ ਦੀ ਮੋਟੀ ਫੀਸ ਅਦਾ ਕਰਕੇ ਅੱਗੇ ਲੰਘੇ। ਮੈਂ ਹੈਰਾਨ ਸਾਂ ਟੋਲ ਪਲਾਜ਼ਾ ਵਲੋਂ ਸੜਕ ਟੈਕਸ ਤਾਂ ਹੋਰ ਹਜ਼ਾਰਾਂ ਯਾਤਰੂਆਂ ਵਾਂਗ ਸਾਡੇ ਪਾਸੋਂ ਲਿਆ ਗਿਆ ਸੀ-ਪਰ ਸੜਕ ਦੀ ਹਾਲਤ ਬਹੁਤ ਮਾੜੀ ਸੀ। ਮੋਗਾ ਤੋਂ ਅੱਗੇ ਲੰਘ ਕੇ ਸੜਕ ਥਾਂ-ਥਾਂ ਤੋਂ ਟੁੱਟੀ ਪਈ ਸੀ, ਧੂੜ ਦੇ ਬਦਲ ਉੱਡ ਰਹੇ ਸਨ। ਲਗਦਾ ਸੀ ਕਿ ਸੜਕ ਕਾਫੀ ਸਮਾਂ ਪਹਿਲਾਂ ਬਣਨੀ ਸ਼ੁਰੂ ਹੋਈ ਸੀ। ਪਰ ਹਾਲੀ ਤਕ ਮੁਕੰਮਲ ਨਹੀਂ ਸੀ। ਇਹ ਸੜਕ ਕਦੋਂ ਸਾਫ ਸੁਥਰੀ ਬਣ ਕੇ ਤਿਆਰ ਹੋਵੇਗੀ-ਕੁੱਝ ਨਹੀਂ ਸੀ ਕਿਹਾ ਜਾ ਸਕਦਾ। ਸ੍ਰੀ ਮੁਕਤਸਰ ਸਾਹਿਬ ਸ਼ਹਿਰ ਅਤੇ ਰਾਹ ਵਿੱਚ ਆਏ ਕਸਬਿਆਂ ਵਿੱਚ ਸਾਨੂੰ ਕੋਈ ਬਹੁ ਮੰਜ਼ਲਾ ਉੱਚੀ ਤੇ ਖੂਬਸੂਰਤ ਇਮਾਰਤ ਨਜ਼ਰ ਨਹੀਂ ਸੀ ਆਈ। ਉੱਡ ਰਹੀ ਧੂੜ ਭਰੇ ਨਿੱਕੀ-ਨਿੱਕੇ ਘਰ, ਨਿੱਕੀਆਂ-ਨਿੱਕੀਆਂ ਦੁਕਾਨਾਂ ਤੇ ਨਿੱਕੇ-ਨਿੱਕੇ ਵਪਾਰਕ ਅਦਾਰੇ ਸਨ। ਸ੍ਰੀ ਮੁਕਤਸਰ ਸਾਹਿਬ ਸ਼ਹਿਰ ਦੇ ਐਨ ਨੇੜੇ ਤਕ ਖੇਤਾਂ ਵਿੱਚ ਸੇਮ ਦਾ ਪਾਣੀ ਖੜਾ ਸੀ। ਪਤਾ ਲਗਾ ਕਿ ਸ੍ਰੀ ਮੁਕਤਸਰ ਸਾਹਿਬ ਜ਼ਿਲ੍ਹੇ ਦੀਆਂ ਦੋ ਤਹਿਸੀਲਾਂ-ਮਲੋਟ ਅਤੇ ਗਿੱਦੜਬਾਹਾ ਅਤੇ ਤਿੰਨ ਸਬ ਤਹਿਸੀਲਾਂ-ਲੰਬੀ, ਲੱਖੇਵਾਲੀ ਅਤੇ ਬਰੀਵਾਲਾ ਮੰਡੀ ਦਾ ਇਲਾਕਾ ਵੀ ਸੇਮ ਦੀ ਮਾਰੂ ਮਾਰ ਹੇਠਾਂ ਸੀ।

ਸ੍ਰੀ ਮੁਕਤਸਰ ਸਾਹਿਬ ਨੂੰ 1995 ਈ: ਵਿੱਚ ਜ਼ਿਲ੍ਹਾ ਬਣਾਇਆ ਗਿਆ ਸੀ। 1997 ਈ: ਤੋਂ ਸ੍ਰੀ ਮੁਕਤਸਰ ਸਾਹਿਬ ਤੇ ਆਸੇ-ਪਾਸੇ ਦੇ ਦੂਰ ਤਕ ਫੈਲੇ ਇਲਾਕੇ ਵਿੱਚ ਧਰਤੀ ਹੇਠਾਂ ਪਾਣੀ ਰਿਸਣਾ ਸ਼ੁਰੂ ਹੋ ਗਿਆ। ਵਗਦੇ ਵਡੇ ਦਰਿਆ ਵਰਗੀ ਰਾਜਸਥਾਨ ਫੀਡਰ ਨਹਿਰ ਇਲਾਕੇ ਵਿੱਚੋਂ ਦੀ ਗੁਜ਼ਰਦੀ ਹੈ। ਕਈ ਸਾਲਾਂ ਤੋਂ ਪਾਣੀ ਰਿਸਦਾ ਰਿਸਦਾ ਕਾਫੀ ਦੂਰ ਤਕ ਪਹੁੰਚ ਗਿਆ ਸੀ। ਸੈਂਕੜੇ ਪਿੰਡ ਸੇਮ ਦੀ ਮਾਰ ਹੇਠ ਆ ਗਏ ਹਨ। ਕਦੀ ਇਸ ਧਰਤੀ ਉੱਤੇ ਸੁੱਕੀ ਰੇਤ ਉਠਦੀ ਸੀ, ਸੋਕਾ ਪੈਂਦਾ ਸੀ-ਹੁਣ ਇਸ ਧਰਤੀ ਉੱਤੇ ਪਾਣੀ ਸੁਕਦਾ ਹੀ ਨਹੀਂ। ਡੋਬਾ ਹੀ ਡੋਬਾ ਹੈ। ਕਦੀ ਇਸ ਧਰਤੀ ਨੂੰ ਚਿੱਟੇ ਸੋਨੇ ਦੀ ਧਰਤੀ ਕਿਹਾ ਜਾਂਦਾ ਸੀ। ਚਾਰ ਚਾਰ-ਪੰਜ ਪੰਜ ਫੁੱਟ ਉੱਚਾ ਨਰਮਾ ਹੁੰਦਾ ਸੀ। ਮੋਟੇ-ਮੋਟੇ

ਟੀਂਡੇ ਲਗਦੇ ਸਨ। ਚਿੱਟੇ-ਚਿੱਟੇ ਫੁੱਲ ਖਿੜਦੇ ਸਨ। ਹੁਣ ਕਿਤੇ ਕਿਤੇ, ਉੱਚੀ ਥਾਂ ਉੱਤੇ, ਨਰਮਾ ਬੀਜਿਆ ਜਾਂਦਾ ਹੈ-ਦੋ ਦੋ-ਤਿੰਨ ਤਿੰਨ ਫੁੱਟ ਦੇ ਨਰਮੇ ਦੇ ਬੂਟੇ ਹੁੰਦੇ ਹਨ-ਕਿਤੇ ਕਿਤੇ।

1997 ਵਿੱਚ ਜਦੋਂ ਸੇਮ ਦੀ ਸਮੱਸਿਆ ਹਾਲੀ ਸ਼ੁਰੂ ਹੀ ਹੋਈ ਸੀ-ਮਾਹਰਾਂ ਦੀ ਰਾਏ ਪਾਸੇ ਸੁੱਟ ਕੇ, ਸਿਫਾਰਸ਼ੀ ਸੇਮ ਨਾਲੇ ਬਣਾਏ ਗਏ। ਸਿਆਸੀ ਰਸੂਖ ਵਾਲੇ ਜ਼ੋਰਾਵਰ ਕਿਸਾਨਾਂ ਨੇ ਆਪਣੀਆਂ ਜ਼ਮੀਨਾਂ ਵਿਚੋਂ ਸਿੱਧਾ ਸੇਮ ਨਹੀਂ ਪੁੱਟਣ ਦਿੱਤਾ। ਪਾਣੀ ਦੇ ਕੁਦਰਤੀ ਵਹਾ ਦੇ ਵਿਰੁੱਧ ਸੇਮ ਨਾਲਿਆਂ ਵਿੱਚ ਕਈ ਵਿੰਗ ਪਾਏ ਗਏ। ਨਾਲਿਆਂ ਦੀ ਡੂੰਘਾਈ ਤੇ ਚੌੜਾਈ ਵੀ ਘਟ ਰੱਖੀ ਗਈ। ਸੇਮ ਦਾ ਪਾਣੀ ਅੱਗੇ ਜਾਣ ਦੀ ਥਾਂ ਉਥੇ ਰੁਕਿਆ ਰਹਿਣ ਲੱਗਾ। ਇਹ ਡਰੇਨ ਨਾਲੇ ਪਾਣੀ ਡਰੇਨ ਨਹੀਂ ਕਰਦੇ, ਪਾਣੀ ਰੋਕਦੇ ਹਨ-ਵਾਟਰ ਲੌਗਿੰਗ ਦੀ ਸਮੱਸਿਆ ਹੋਰ ਗੰਭੀਰ ਹੋ ਗਈ। ਕਰੋੜਾਂ ਰੁਪਏ ਵੀ ਖਰਚੇ ਗਏ-ਪਰ ਲਾਭ ਕੋਈ ਨਾ ਹੋਇਆ। ਸੇਮ ਦੇ ਪਾਣੀ ਕਰਕੇ ਸ਼ੋਰਾ ਪੈਦਾ ਹੁੰਦਾ ਗਿਆ ਕੈਂਸਰ, ਕਾਲਾ ਪੀਲੀਆ, ਦਮਾ, ਚਮੜੀ ਰੋਗ ਵਧਦੇ ਗਏ। ਮਿੱਟੀ ਸਵਾਹ ਵਰਗੀ ਹੋ ਗਈ। ਕੋਈ ਫਸਲ ਜੋਬਨ ਤੇ ਨਾ ਆਉਂਦੀ। ਘਾਹ ਦੀ ਤਿੜ ਵੀ ਨਾ ਉਗਦੀ। ਡੰਗਰਾਂ ਲਈ ਚਾਰਾ ਪੈਦਾ ਕਰਨਾ ਵੀ ਮੁਸ਼ਕਲ ਹੋ ਗਿਆ। ਸੇਮ ਮਾਰੀ ਮਿੱਟੀ ਦੀ ਇੱਟ ਵੀ ਪਾਏਦਾਰ ਨਹੀਂ ਹੁੰਦੀ। ਸੀਮਿੰਟ ਵੀ ਪੱਕੀ ਤਰ੍ਹਾਂ ਪਕੜ ਨਹੀਂ ਸਕਦਾ। ਕੰਧਾਂ ਉੱਤੇ ਸ਼ੋਰਾ ਤੇ ਕੱਲਰ ਲਗ ਜਾਂਦਾ ਹੈ। ਕੰਧਾਂ ਹੌਲੀ ਹੌਲੀ ਭੁਰਨ ਲਗਦੀਆਂ ਹਨ। ਸਰੀਏ ਨੂੰ ਵੀ ਸ਼ੋਰਾ ਖਾ ਜਾਂਦਾ ਹੈ। ਸਰੀਰ ਦੀਆਂ ਹੱਡੀਆਂ ਉਤੇ ਵੀ ਸ਼ੋਰੇ ਦਾ ਅਸਰ ਹੁੰਦਾ ਹੈ। ਫਸਲਾਂ ਬੀਜੀਆਂ ਹੀ ਨਹੀਂ ਜਾਂਦੀਆਂ। ਵੱਡੇ-ਵੱਡੇ ਕਦਾਵਰ ਬਿਰਖ ਵੀ ਨਹੀਂ ਹੁੰਦੇ, ਬਾਗ ਨਹੀਂ ਹੁੰਦੇ। ਸਾਰਾ ਇਲਾਕਾ ਸੁੰਨਾ ਸੁੰਨਾ ਜਿਹਾ ਲਗਦਾ ਹੈ-ਕੁਦਰਤੀ ਸੁੰਦਰਤਾ ਤੋਂ ਵਾਂਜਾ ਹੈ।ਜ਼ਮੀਨ ਉੱਤੇ, ਬੈਂਕਾਂ ਵੀ ਕਰਜ਼ਾ ਨਹੀਂ ਦਿੰਦੀਆਂ। ਇਕ ਰਿਪੋਰਟ ਅਨੁਸਾਰ ਸ੍ਰੀ ਮੁਕਤਸਰ ਸਾਹਿਬ ਦੇ 1,62,759 ਏਕੜ ਰਕਬੇ ਉਤੇ ਪਾਣੀ ਖੜਾ ਹੈ। ਮੁਕਤਸਰ ਸਾਹਿਬ ਦੀ ਵੱਸੋਂ ਇਕ ਲੱਖ 17 ਹਜ਼ਾਰ ਤੋਂ ਕੁਝ ਵੱਧ ਹੈ। ਸ਼ਹਿਰ ਅੰਦਰ ਸੀਵਰੇਜ ਤੇ ਬਾਰਿਸ਼ ਦੇ ਪਾਣੀ ਦਾ ਨਿਕਾਸੀ ਦਾ ਵਧੀਆ ਪ੍ਰਬੰਧ ਨਹੀਂ। ਸ਼ਹਿਰ ਵਿੱਚ ਕੋਈ ਭਾਰਾ ਉਦਯੋਗ ਨਹੀਂ। ਏਥੇ ਹੱਥਾਂ ਨਾਲ ਬਣਾਈਆਂ ਖੱਲ ਦੀਆਂ ਜੁਤੀਆਂ ਪ੍ਰਸਿੱਧ ਹੁੰਦੀਆਂ ਸਨ। ਪਰ ਹੁਣ ਕਾਰੀਗਰ ਹੱਥੀਂ ਜੁੱਤੀਆਂ ਨਹੀਂ ਬਣਾਉਂਦੇ , ਮਸ਼ੀਨੀ ਜੁੱਤੀਆਂ ਬਣਦੀਆਂ ਹਨ। ਇਲਾਕੇ ਵਿੱਚ ਸ਼ੈਲਰ ਉਦਯੋਗ ਵੀ ਖਤਰੇ ਵਿੱਚ ਹੈ, ਕਿਉਂਕਿ ਸੇਮ ਦੀ ਸਮੱਸਿਆ ਹੋਣ ਕਰਕੇ ਝੋਨਾ ਵੀ ਬਹੁਤਾ ਨਹੀਂ ਪੈਦਾ ਕੀਤਾ ਜਾ ਸਕਦਾ। ਸ਼ਹਿਰ ਵਿੱਚ ਪਬਲਿਕ ਲਾਇਬਰੇਰੀ ਤਾਂ ਹੈ-ਪਰ ਕਿਤਾਬਾਂ ਬਹੁਤ ਘੱਟ ਹਨ। ਚੰਗਾ ਸਰਕਾਰੀ ਕਾਲਜ ਹੈ-ਪਰ ਸਟਾਫ ਬਹੁਤ ਘੱਟ ਹੈ। ਸ਼ਹਿਰ ਵਿੱਚ ਵਧੀਆ ਲੇਖਕ ਵਸਦੇ ਹਨ-ਪ੍ਰੋ. ਲੋਕ ਨਾਥ, ਪ੍ਰੋ. ਪਰਮਜੀਤ ਸਿੰਘ ਢੀਂਗਰਾ, ਬਲਦੇਵ ਸਿੰਘ ਆਜ਼ਾਦ, ਰਾਮ ਸਵਰਨ ਲੱਖੇਵਾਲੀ, ਕਵਿਤਰੀ ਹਰਵਿੰਦਰ ਰਾਣਾ, ਕਲਮ ਦੇ ਸਿਪਾਹੀ ਹਨ। ਕਸ਼ਮੀਰੀ ਲਾਲ ਚਾਵਲਾ ਅਦਬੀ ਪਰਕਰਮਾ ਅਤੇ ਗੁਰਸੇਵਕ ਸਿੰਘ ਪ੍ਰੀਤ ਸਾਹਿਤਕ ਸੱਥ, ਸੰਸਥਾਵਾਂ ਚਲਾਉਂਦੇ ਹਨ।

ਜਗੀਰ ਸਿੰਘ ਆਜ਼ਾਦ ਅਤੇ ਪਿਆਰਾ ਸਿੰਘ ਪਿਆਰ ਆਜ਼ਾਦੀ ਘੁਲਾਟੀਏ ਹੋਏ ਹਨ। ਪੰਜਾਬ ਸਕੂਲ ਸਿੱਖਿਆ ਬੋਰਡ ਦੇ ਚੇਅਰਪਰਸਨ ਤੇਜਿੰਦਰ ਕੌਰ ਧਾਲੀਵਾਲ ਮੁਕਤਸਰ ਸਾਹਿਬ ਦੇ ਰਹਿਣ ਵਾਲੇ ਹਨ।

ਸ੍ਰੀ ਮੁਕਤਸਰ ਸਾਹਿਬ ਸ਼ਹਿਰ ਤੋਂ 18 ਕਿਲੋਮੀਟਰ ਦੀ ਦੂਰੀ ਉੱਤੇ ਸਰਕਾਰੀ ਕੰਨਿਆਂ ਸੈਕੰਡਰੀ ਸਕੂਲ ਲੱਖੇਵਾਲੀ ਇਲਾਕੇ ਦਾ ਪ੍ਰਸਿੱਧ ਸਕੂਲ ਹੈ। ਪ੍ਰਿੰਸੀਪਲ ਬਲਦੇਵ ਸਿੰਘ ਆਜ਼ਾਦ ਦੀ ਅਗਵਾਈ ਵਿੱਚ ਪੰਜਾਬ ਦੇ ਬਹੁਤ ਸਾਰੇ ਨਾਮਵਰ ਲੇਖਕ ਇਸ ਸਕੂਲ ਪਧਾਰਦੇ ਰਹੇ ਹਨ। ਸਕੂਲ ਦੀ ਵਧੀਆ ਲਾਇਬਰੇਰੀ ਵਿੱਚ 50 ਪੰਜਾਬੀ ਲੇਖਕਾਂ ਦੀਆਂ ਵੱਡੀਆਂ ਤਸਵੀਰਾਂ ਲਗੀਆਂ ਹੋਈਆਂ ਹਨ। ਭਗਤ ਪੂਰਨ ਸਿੰਘ ਟਰੱਸਟ ਬਹੁਤ ਸੋਹਣਾ ਕੰਮ ਕਰ ਰਿਹਾ ਹੈ।

ਖਿਦਰਾਣੇ ਦੀ ਢਾਬ ਦੁਆਲੇ ਉਸਰਿਆ ਪਵਿੱਤਰ ਸ਼ਹਿਰ ਸ੍ਰੀ ਮੁਕਤਸਰ ਸਾਹਿਬ, ਸਿੱਖ ਇਤਿਹਾਸ ਵਿੱਚ ਬਹੁਤ ਵਡਾ ਤੇ ਆਦਰਯੋਗ ਸਥਾਨ ਰੱਖਦਾ ਹੈ। ਝਬਾਲ ਜ਼ਿਲ੍ਹਾ ਅੰਮ੍ਰਿਤਸਰ ਦੀ ਮਾਈ ਭਾਗੋ ਦੀ ਪ੍ਰੇਰਨਾ ਸਦਕਾ, ਬੇਦਾਵਾ ਦੇ ਗਏ ਚਾਲੀ ਮਝੈਲ ਸਿੰਘ ਫੇਰ ਦਸਮੇਸ਼ ਗੁਰੂ ਸਾਹਿਬ ਨਾਲ ਆ ਜੁੜੇ ਸਨ।

ਸ੍ਰੀ ਅਨੰਦਪੁਰ ਸਾਹਿਬ ਦੇ ਕਿਲ੍ਹੇ ਵਿੱਚ ਘਿਰੇ ਹੋਏ 40 ਸਿੱਖ, ਹੋਰ ਭੁੱਖ ਤ੍ਰੇਹ ਸਹਿਣ ਨਾ ਕਰ ਸਕੇ ਤੇ ਗੁਰੂ ਗੋਬਿੰਦ ਸਿੰਘ ਜੀ ਨੂੰ ਬੇਦਾਵਾ ਲਿਖਕੇ ਦੇ ਕੇ, ਕਿਲੇ ਦੇ ਘੇਰੇ ਵਿੱਚੋਂ ਬਾਹਰ ਆ ਗਏ ਸਨ। ਮੁਸ਼ਕਲ ਦੀ ਘੜੀ ਵਿੱਚ ਗੁਰੂ ਸਾਹਿਬ ਦਾ ਸਾਥ ਦੇਣ ਦੀ ਥਾਂ, ਮਰ ਮਿਟਣ ਦੀ ਥਾਂ, ਬੇਮੁਖ ਹੋ ਗਏ ਸਨ।

ਭਾਗ ਭਰੀ (ਭਾਗੋ) ਦਾ ਜਨਮ ਭਾਈ ਮਾਨੇਸ਼ਾਹ ਦੇ ਘਰ ਪਿੰਡ ਝਬਾਲ, ਜ਼ਿਲ੍ਹਾ ਅੰਮ੍ਰਿਤਸਰ 1668 ਈ: ਨੂੰ ਹੋਇਆ। ਮਾਈ ਭਾਗੋ ਦੀ ਸ਼ਾਦੀ ਪੱਟੀ ਦੇ ਰਹਿਣ ਵਾਲੇ ਨਿਧਾਨੇ ਵੜੈਚ (ਨਿਧਾਨ ਸਿੰਘ) ਨਾਲ ਹੋਈ। ਮਾਈ ਭਾਗੋ ਤੇ ਉਸ ਦੇ ਪਰਿਵਾਰ ਨੇ ਛੇਵੇਂ ਗੁਰੂ ਤੋਂ ਲੈ ਕੇ ਦਸਵੇਂ ਗੁਰੂ ਤਕ, ਪੰਜ ਗੁਰੂ ਸਾਹਿਬਾਨ ਦੇ ਦਰਸ਼ਨ ਕੀਤੇ। ਅਨੰਦਪੁਰ ਸਾਹਿਬ ਵਿਖੇ 7 ਮਹੀਨਿਆਂ ਦੀ ਲੰਮੀ ਘੇਰਾਬੰਦੀ ਵਿੱਚੋਂ ਨਿਕਲਣ ਵਾਲੇ 40 ਸਿੰਘਾਂ ਵਿੱਚ ਮਾਈ ਭਾਗੋ ਦੇ ਦੋ ਭਰਾ - ਭਾਗ ਸਿੰਘ ਅਤੇ ਦਿਲਬਾਗ ਸਿੰਘ ਅਤੇ ਉਸ ਦਾ ਪਤੀ ਨਿਧਾਨ ਸਿੰਘ ਵੀ ਸ਼ਾਮਲ ਸਨ। ਇਤਿਹਾਸਕਾਰ ਆਵਤ ਸਿੰਘ (ਸਚਖੰਡ ਪੱਤਰ ਅਗਸਤ 2004) ਮਾਈ ਭਾਗੋ ਨੇ 40 ਸਿੰਘਾਂ ਨੂੰ ਪ੍ਰੇਰ ਕੇ ਪਿੰਡ ਰਟੌਲ ਦੇ ਮਹਾਂ ਸਿੰਘ ਦੀ ਅਗਵਾਈ ਹੇਠ ਇਕੱਠਾ ਕਰ ਲਿਆ ਅਤੇ ਖਿਦਰਾਣੇ ਦੀ ਢਾਬ ਵੱਲ ਚਾਲੇ ਪਾ ਦਿੱਤੇ।

ਗੁਰੂ ਗੋਬਿੰਦ ਸਿੰਘ ਜੀ ਨੇ ਪੋਹ ਦੇ ਮਹੀਨੇ, 1704 ਈ: ਨੂੰ ਅਨੰਦਪੁਰ ਸਾਹਿਬ ਦਾ ਵਾਸ ਛਡਿਆ। ਅਤਿ ਮੁਸ਼ਕਲ ਹਾਲਾਤ ਵਿੱਚ ਗੁਰੂ ਸਾਹਿਬ ਜੀ ਕੀਰਤਪੁਰ, ਰੋਪੜ, ਕੋਟਲਾ ਨਿਹੰਗ, ਚਮਕੌਰ, ਮਾਛੀਵਾੜਾ, ਆਲਮਗੀਰ, ਲੰਮੇ ਜੱਟਪੁਰੇ, ਰਾਏ ਕੋਟ, ਕਾਂਗੜ, ਦੀਨਾ, ਗੁਰੂਸਰ ਭਾਈ ਭਗਤਾ, ਬਰਗਾੜੀ, ਬਹਿਬਲ, ਸਰਾਵਾਂ ਪੱਤੋ, ਜੈਤੋ, ਦਭਵਾਲੀ, ਆਦਿ ਪਿੰਡਾਂ ਵਿੱਚ ਹੁੰਦੇ ਹੋਏ, ਕੋਟਕਪੂਰੇ ਤੇ ਫੇਰ ਖਿਦਰਾਣੇ ਦੀ ਢਾਬ ਪੁੱਜੇ। ਪਿਛੇ ਸੂਬਾ ਸਰਹਿੰਦ ਦੀ ਅਗਵਾਈ ਵਿੱਚ ਮੁਗਲ ਫੌਜਾਂ ਆ ਰਹੀਆਂ ਸਨ। ਗੁਰੂ ਸਾਹਿਬ ਨੇ ਟਿੱਬੀ ਤੋਂ ਪਹਿਲਾਂ ਖਿਦਰਾਣੇ ਦੀ ਢਾਬ ਉੱਤੇ ਮੋਰਚਾ ਲਾ ਲਿਆ। ਤਾਂ ਕਿ ਦੁਸ਼ਮਣ ਮੁਗਲ ਫੌਜਾਂ ਨੂੰ ਗੁਰੂ ਸਾਹਿਬ ਤਕ ਪਹੁੰਚਣ ਤੋਂ ਪਹਿਲਾਂ ਉਲਝਾ ਲਿਆ ਜਾਵੇ। ਚਾਲੀ ਸਿੰਘ ਬਹਾਦਰੀ ਨਾਲ ਲੜੇ ਅਤੇ ਵੀਰਗਤੀ ਪਾ ਗਏ। ਭਾਈ ਮਹਾਂ ਸਿੰਘ ਨੇ ਸਵਾਸ ਤਿਆਗਣ ਤੋਂ ਪਹਿਲਾਂ ਗੁਰੂ ਜੀ ਨੂੰ ਬੇਨਤੀ ਕੀਤੀ, ਬਖਸ਼ ਦਿਓ, ਬੇਦਾਵੇ ਵਾਲਾ ਕਾਗਜ਼ ਪਾੜ ਦਿਓ। ਗੁਰੂ ਸਾਹਿਬ ਨੇ ਬੇਦਾਵਾ ਪਾੜ ਦਿੱਤਾ। ਸਾਰੇ 40 ਸ਼ਹੀਦ ਸਿੰਘਾਂ ਦੀਆਂ ਦੇਹਾਂ ਇਕ ਥਾਂ ਇਕੱਠੀਆਂ ਕਰਵਾ ਕੇ ਚਿਤਾ ਬਣਾ ਕੇ, ਗੁਰੂ ਸਾਹਿਬ ਨੇ ਹੱਥੀਂ ਸੰਸਕਾਰ ਕੀਤਾ। ਇਸ ਸਥਾਨ ਉਤੇ ਗੁਰਦੁਆਰਾ ਅੰਗੀਠਾ ਸਾਹਿਬ ਬਣਿਆ ਹੋਇਆ ਹੈ। ਅੰਗੀਠਾ ਸਾਹਿਬ, ਦਰਬਾਰ ਸਾਹਿਬ ਮੁਕਤਸਰ ਸਾਹਿਬ ਦੇ ਨਾਲ ਹੀ ਬਣਿਆ ਹੋਇਆ ਹੈ। ਮੁਖ ਗੁਰਦੁਆਰਾ, ਸ੍ਰੀ ਦਰਬਾਰ ਸਾਹਿਬ ਦੀ ਪ੍ਰਕਰਮਾ ਵਿੱਚ, ਇਕ ਪਾਸੇ ਮਾਈ ਭਾਗੋ (ਭਾਗ ਕੌਰ) ਦਾ ਗੁਰਦੁਆਰਾ ਬਣਿਆ ਹੋਇਆ ਹੈ। ਦਰਬਾਰ ਸਾਹਿਬ ਗੁਰਦੁਆਰੇ ਦੇ ਨੇੜੇ ਹੀ ਮਾਈ ਭਾਗੋ ਅਜਾਇਬ ਘਰ ਵੀ ਸੁਸ਼ੋਭਤ ਹੈ। ਸਰਦਾਰ ਹਰੀ ਸਿੰਘ ਨਲੂਆ, ਮਹਾਰਾਜਾ ਰਣਜੀਤ ਸਿੰਘ ਅਤੇ ਬਾਬਾ ਅਕਾਲੀ ਫੂਲਾ ਸਿੰਘ ਆਦਿ ਦੇ ਯਤਨ ਸਦਕਾ 1810 ਈ: ਵਿੱਚ ਸ੍ਰੀ ਦਰਬਾਰ ਸਾਹਿਬ ਸੰਪੂਰਨ ਹੋਇਆ ਸੀ, 1818 ਈ: ਵਿੱਚ ਮਹਾਰਾਜਾ ਰਣਜੀਤ ਸਿੰਘ ਨੇ ਏਥੇ ਪੱਕਾ ਕਿਲਾ ਬਣਵਾਇਆ ਸੀ।

ਸ੍ਰੀ ਮੁਕਤਸਰ ਸਾਹਿਬ ਵਿੱਖੇ ਹੋਰ ਪ੍ਰਸਿੱਧ ਇਤਿਹਾਸਕ ਸਥਾਨ ਤੇ ਗੁਰਦੁਵਾਰੇ ਹਨ-ਗੁਰਦੁਆਰਾ ਤੰਬੂ ਸਾਹਿਬ, ਗੁਰਦੁਆਰਾ ਸਾਹਿਬ ਸ਼ਹੀਦ ਗੰਜ, ਗੁਰਦੁਆਰਾ ਦਾਤਣਸਰ, ਗੁਰਦਵਾਰਾ ਸਾਹਿਬ ਰਕਾਬਸਰ, ਗੁਰਦੁਵਾਰਾ ਟਿੱਬੀ ਸਾਹਿਬ, ਗੁਰਦੁਵਾਰਾ ਤਰਨਤਾਰਨ ਸਾਹਿਬ। ਚਾਲੀ ਮੁਕਤਿਆਂ ਦੀ ਯਾਦ ਵਿੱਚ ਗੁਰਦੁਵਾਰਾ ਸਾਹਿਬ ਸ਼ਹੀਦ ਗੰਜ ਸ੍ਰੀ ਮੁਕਤਸਰ ਸਾਹਿਬ ਵਿਖੇ ਹਰ ਸਾਲ ਪਹਿਲੀ ਮਾਘ ਨੂੰ ਇਕ ਵਡਾ ਮੇਲਾ ਭਰਦਾ ਹੈ।

ਪਵਿੱਤਰ ਸ਼ਹਿਰ ਸ੍ਰੀ ਮੁਕਤਸਰ ਸਾਹਿਬ ਦੇ ਵਿਕਾਸ ਲਈ ਜ਼ਰੂਰੀ ਹੈ ਕਿ ਇਸ ਇਲਾਕੇ ਵਿੱਚ ਦੂਰ ਤਕ ਫੈਲੀ ਸੇਮ ਦੀ ਸਮੱਸਿਆ ਦਾ ਸ਼ੀਘਰ ਹੀ ਕੋਈ ਪੱਕਾ ਤੇ ਸਥਾਈ ਹੱਲ ਲਭਿਆ ਜਾਵੇ। ਸ਼ਹਿਰ ਵਿਚੋਂ ਗੰਦੇ ਪਾਣੀ ਦੀ ਨਿਕਾਸੀ ਦਾ ਪ੍ਰਬੰਧ ਕੀਤਾ ਜਾਵੇ-ਰੋਜ਼ਗਾਰ ਦੇ ਸਾਧਨ ਪੈਦਾ ਕਰਨ ਲਈ ਉਦਯੋਗ ਲਗਾਏ ਜਾਣ। ਸੜਕਾਂ ਦੀ ਹਾਲਤ ਸੁਧਾਰੀ ਜਾਵੇ। ਇਲਾਕੇ ਦੀ ਵਿਕਾਸ ਦੀ ਟੁੱਟੀ ਤੰਦ ਗੰਢੀ ਜਾਵੇ।

---- 0 ---- *94638-08697*

20-21 ਫਰਵਰੀ ਨੂੰ ਸਾਕਾ ਨਨਕਾਣਾ ਸਾਹਿਬ 'ਤੇ ਵਿਸ਼ੇਸ਼

# ਗੁਰਦੁਆਰਾ ਸੁਧਾਰ ਲਹਿਰ ਸ਼ੁਰੂ ਕਰਨ ਦੀ ਮੁੜ ਲੋੜ

*-ਇਕਵਾਕ ਸਿੰਘ ਪੱਟੀ*

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪਾਵਨ ਜਨਮ ਅਸਥਾਨ ਗੁ. ਨਨਕਾਣਾ ਸਾਹਿਬ ਜੀ ਦੀ ਪਵਿੱਤਰ ਧਰਤੀ ਨੂੰ ਆਜ਼ਾਦ ਕਰਵਾਉਣ ਵੇਲੇ ਵਾਪਰੇ ਦੁਖਾਂਤ ਦੇ ਉਸ ਕਹਿਰੀ ਸਮੇਂ ਨੂੰ ਅੱਜ ਵੀ ਸਾਕਾ ਨਨਕਾਣਾ ਸਾਹਿਬ ਦੇ ਨਾਮ ਨਾਲ ਹਰ ਸਾਲ ਯਾਦ ਕੀਤਾ ਜਾਂਦਾ ਹੈ। ਗੁਰਦੁਆਰਾ ਸਾਹਿਬ ਨੂੰ ਆਜ਼ਾਦ ਕਰਵਾਉਣ ਦਾ ਮਕਸਦ ਸਿਰਫ਼ ਸਬੰਧਿਤ ਜਗ੍ਹਾ ਨੂੰ ਆਪਣੇ ਕਬਜ਼ੇ ਵਿੱਚ ਲੈਣਾ ਹੀ ਨਹੀਂ ਸੀ ਬਲਕਿ ਉਸ ਪਵਿੱਤਰ ਅਸਥਾਨ ਨੂੰ ਗੁਰੂ ਨਾਨਕ ਦੇ ਸਿਧਾਂਤਾਂ ਨੂੰ ਪ੍ਰਚਾਰਣ ਦੇ ਕੇਂਦਰ ਵੱਜੋਂ ਪੇਸ਼ ਕਰਕੇ ਉੱਥੇ ਗੁਰ ਮਰਿਯਾਦਾ ਲਾਗੂ ਕਰਵਾਉਣਾ ਵੀ ਸੀ। ਕਿਉਂਕਿ ਸਮੇਂ ਦੇ ਮਹੰਤ ਨਰੈਣੂ (ਨਰਾਇਣ ਦਾਸ) ਨੇ ਅਤੇ ਇਸਤੋਂ ਪਹਿਲਾਂ ਦੇ ਰਹਿ ਚੁੱਕੇ ਮਹੰਤ ਸਾਧੂ ਰਾਮ ਅਤੇ ਕਿਸ਼ਨ ਦਾਸ ਨੇ ਨਨਕਾਣਾ ਸਾਹਿਬ ਵਿਖੇ ਮੱਸੇ ਰੰਘੜ ਵਾਲੇ ਸਮੇਂ ਦੇ ਹਾਲਾਤ ਤੋਂ ਵੀ ਬੱਦਤਰ ਹਾਲਾਤ ਉਸ ਸਥਾਨ ਤੇ ਬਣਾ ਛੱਡੇ ਸਨ। ਹੁਣ ਕੇਵਲ ਉੱਥੇ ਕੰਜਰੀਆਂ ਦਾ ਨਾਚ ਹੀ ਨਹੀਂ ਸੀ ਹੁੰਦਾ ਬਲਕਿ ਹੁਣ ਤਾਂ ਉਸ ਅਸਥਾਨ ਦੇ ਦਰਸ਼ਨ ਕਰਨ ਜਾਣ ਵਾਲੀਆਂ ਬੀਬੀਆਂ/ ਔਰਤਾਂ ਦੀ ਇੱਜ਼ਤ ਵੀ ਮਹਿਫੂਜ਼ ਨਹੀਂ ਸੀ ਰਹੀ। ਜਦ ਸੰਨ 1918 ਵਿੱਚ ਇੱਕ ਰਿਟਾਇਰਡ ਸਿੰਧੀ ਅਫ਼ਸਰ ਆਪਣੇ ਪਰਵਾਰ ਸਮੇਤ ਗੁਰਦੁਆਰਾ ਨਨਕਾਣਾ ਸਾਹਿਬ ਵਿਖੇ ਨਤਮਸਤਕ ਹੋਣ ਲਈ ਆਇਆ ਤਾਂ ਰਾਤ ਸਮੇਂ ਉਸਦੀ 13 ਵਰ੍ਹਿਆਂ ਦੀ ਮਾਸੂਮ ਬੱਚੀ ਨਾਲ ਮਹੰਤ ਦੇ ਚੇਲੇ ਨੇ ਘਟੀਆ ਕੁਕਰਮ (ਬਲਾਤਕਾਰ) ਕੀਤਾ। ਇਸੇ ਹੀ ਸਾਲ ਪੂਰਨਮਸੀ ਦੀ ਇੱਕ ਰਾਤ ਨੂੰ ਜਿਲ੍ਹਾ ਲਾਇਲਪੁਰ ਦੇ ਜੜ੍ਹਾਂ ਵਾਲੇ ਇਲਾਕੇ ਦੀਆਂ 6 ਬੀਬੀਆਂ ਜੋ ਗੁਰਦੁਆਰਾ ਸਾਹਿਬ ਦਰਸ਼ਨ ਕਰਨ ਹਿੱਤ ਪੁਜੀਆਂ ਉਹਨਾਂ ਨਾਲ ਵੀ ਮਹੰਤ ਦੇ ਚੇਲਿਆਂ ਨੇ ਉਹੀ ਹਸ਼ਰ ਕੀਤਾ ਅਤੇ ਖੇਹ ਖਾਧੀ। ਅਜਿਹੀਆਂ ਵਾਰਦਾਤਾਂ ਅਕਸਰ ਹੀ ਇੱਥੇ ਹੋਣ ਲੱਗ ਪਈਆਂ ਸਨ। ਇੱਥੋਂ ਤੱਕ ਕਿ ਜੱਦ ਸਿੱਖਾਂ ਨੇ ਮਹੰਤ ਦੀਆਂ ਇਹ ਆਪਹੁਦੀਆਂ ਕਰਤੂਤਾਂ ਅਤੇ ਮੰਦਭਾਗੀਆਂ ਘਟਨਾਵਾਂ ਵਿਰੁੱਧ ਰੋਸ ਪ੍ਰਗਟ ਕੀਤਾ ਤਾਂ ਅਗੋਂ ਮਹੰਤ ਨੇ ਐਲਾਨੀਆ ਕਹਿ ਦਿੱਤਾ ਕਿ ਇਹ ਗੁਰਦੁਆਰਾ ਸਾਡੀ ਨਿੱਜੀ ਦੁਕਾਨ ਹੈ, ਤੁਸੀਂ ਆਪਣੀਆਂ ਇਸਤਰੀਆਂ ਨੂੰ ਨਾ ਭੇਜਿਆ ਕਰੋ।

ਤਦ ਨਨਕਾਣਾ ਸਾਹਿਬ ਦੇ ਪਵਿੱਤਰ ਸਥਾਨ ਤੇ ਐਸੇ ਕੁਕਰਮਾਂ ਨੂੰ ਬੰਦ ਕਰਵਾਉਣ ਅਤੇ ਗੁਰ ਮਰਿਯਾਦਾ ਲਾਗੂ ਕਰਵਾਉਣ ਹਿੱਤ 26 ਜਨਵਰੀ 1921 ਨੂੰ ਸ੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜਨਰਲ ਇਜਲਾਸ ਵਿੱਚ ਇਸ ਬਾਬਤ ਇੱਕ ਵਿਸ਼ੇਸ਼ ਗੁਰਮਤਾ ਪਾਸ ਕਰਕੇ ਮਿਤੀ 4,5,6 ਮਾਰਚ 1921 ਨੂੰ ਸ੍ਰੀ ਨਨਕਾਣਾ ਸਾਹਿਬ ਵਿਖੇ ਸਿੱਖ ਕੌਮ ਦਾ ਇੱਕ ਭਾਰੀ ਇਕੱਠ ਸਦਣ ਬਾਰੇ ਵੀਚਾਰ ਚਰਚਾ ਕੀਤੀ ਗਈ ਤਾਂ ਕਿ ਉਸ ਸਮੇਂ ਸਮੁੱਚੇ ਪੰਥਕ ਰੂਪ ਵਿੱਚ ਮਿਲ ਬੈਠ ਕੇ ਗੁਰਦੁਆਰਿਆਂ ਦੇ ਪ੍ਰਬੰਧ ਬਾਰੇ, ਮਹੰਤ ਨਰਾਇਣ ਦਾਸ ਬਾਰੇ ਵੀਚਾਰ ਕੀਤਾ ਜਾ ਸਕੇ ਅਤੇ ਮਹੰਤ ਨੂੰ ਸੁਧਰਨ ਲਈ ਕਿਹਾ ਜਾਵੇ ਕਿਉਂ ਜੁ ਇਸਨੇ ਪ੍ਰਬੰਧ ਸੰਭਾਲਣ ਵੇਲੇ ਇਹ ਗੱਲ ਮੰਨੀ ਸੀ ਕਿ ਪਹਿਲੇ ਮਹੰਤਾਂ ਦੀ ਤਰ੍ਹਾਂ ਕਿਸੇ ਵੀ ਤਰ੍ਹਾਂ ਦੀ ਕੋਈ ਸ਼ਿਕਾਇਤ ਨਹੀਂ ਆਵੇਗੀ।

ਹੋਣ ਵਾਲੇ ਇਸ ਪੰਥਕ ਇਕੱਠ ਦੀ ਸੂਹ ਮਹੰਤ ਨਰੈਣੂ ਨੂੰ ਲੱਗ ਗਈ ਤਾਂ ਉਸਨੇ ਵਿਉਂਤ ਘੜ ਲਈ ਕਿ ਉਸ ਸਮੇਂ ਸਿੱਖਾਂ ਦੇ ਉਸ ਭਾਰੀ ਇਕੱਠ ਉੱਤੇ ਹਮਲਾ ਕਰਕੇ ਸੱਭ ਗੁਰਮਤ ਸੁਧਾਰਕਾਂ ਨੂੰ ਖਤਮ ਕਰ ਦੇਣਾ ਹੈ। ਇਸ ਲਈ ਉਸਨੇ ਵੱਡੀ ਗਿਣਤੀ ਵਿੱਚ ਗੁਰਦੁਆਰਾ ਸਾਹਿਬ ਦੀ ਹਦੂਦ ਦੇ ਅੰਦਰ ਗੋਲੀ, ਸਿੱਕਾ, ਟਕੂਏ, ਪਿਸਤੌਲਾਂ, ਬੰਦੂਕ, ਮਿੱਟੀ ਦੇ ਤੇਲ ਦੇ ਪੀਪਿਆਂ ਅਤੇ ਲੱਕੜਾਂ ਦਾ ਜ਼ਖੀਰਾ ਇਕੱਠਾ ਕਰ ਲਿਆ ਤਾਂ ਕਿ ਉੱਠ ਰਹੀ ਗੁਰਦੁਆਰਾ ਸੁਧਾਰ ਲਹਿਰ ਦੇ ਮੁਖੀਆਂ ਸਮੇਤ ਹਾਜ਼ਰ ਸਾਰੇ ਸਿੱਖਾਂ ਦਾ ਖੁਰਾ ਖੋਜ ਉਸ ਦਿਨ ਹੋਣ ਵਾਲੀ ਇੱਤਰਤਾ ਮੌਕੇ ਮਿਟਾਇਆ ਜਾ ਸਕੇ। ਮਹੰਤ ਨਰੈਣੂ ਦੇ ਇਸ ਕਾਰੇ ਦੀ ਸੂਹ ਗੁਰਸਿੱਖਾਂ ਕੋਲ ਪੁੱਜੀ ਤਾਂ ਉਹਨਾਂ ਨੇ 17 ਫਰਵਰੀ 1921 ਨੂੰ ਇੱਕ ਵਿਸ਼ੇਟਸ਼ ਮੀਟਿੰਗ ਸੱਦ ਕੇ ਇਹ ਮਤਾ ਪਕਾ ਦਿੱਤਾ ਗਿਆ ਕਿ 19 ਫਰਵਰੀ ਨੂੰ ਭਾਈ ਲਛਮਣ ਸਿੰਘ ਅਤੇ ਭਾਈ ਕਰਤਾਰ ਸਿੰਘ ਝੱਬਰ ਸ੍ਰੀ ਨਨਕਾਣਾ ਸਾਹਿਬ ਦੀ ਆਜ਼ਾਦੀ ਲਈ ਚਾਲੇ ਪਾ ਦੇਣਗੇ। ਕਿਉਂਕਿ ਉਸ ਮਹੰਤ ਦੇ ਵਿਰੁੱਧ ਅਤੇ ਗੁਰਦੁਆਰਾ ਸਾਹਿਬ ਨੂੰ ਆਜ਼ਾਦ ਕਰਵਾਉਣ ਲਈ ਸਿੱਖ ਸੰਗਤਾਂ ਦੇ ਮਨਾਂ ਵਿੱਚ

ਪਹਿਲਾਂ ਹੀ ਜੋਸ਼ ਠਾਠਾਂ ਮਾਰ ਰਿਹਾ ਸੀ ਤੇ ਮਹੰਤ ਦੀ ਸਿੱਖਾਂ ਉੱਪਰ ਹਮਲਾ ਕਰਨ ਦੀ ਬਦਨੀਤੀ ਨੇ ਸਿੱਖਾਂ ਵਿੱਚਲੇ ਰੋਹ ਨੂੰ ਭਾਂਬੜ ਦਾ ਰੂਪ ਦੇ ਦਿੱਤਾ।

ਮਿਥੀ ਮਿਤੀ ਤੇ ਅਰਦਾਸਾ ਸੋਧ ਕੇ ਗੁਰੂ ਦੇ ਲਾਡਲੇ ਸਿੰਘਾਂ ਨੇ ਗੁਰਧਾਮ ਆਜ਼ਾਦ ਕਰਵਾਉਣ ਲਈ ਗੁਰੂ ਦੀ ਸਿੱਖਿਆ 'ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥' ਅਤੇ 'ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ॥' ਦੇ ਮਾਹਾਂਵਾਕਾਂ ਨੂੰ ਮੰਨਦਿਆਂ ਗੁਰਧਾਮਾਂ ਦੀ ਆਜ਼ਾਦੀ ਲਈ ਅਤੇ ਗੁਰੂ ਅਸਥਾਨ ਦੀ ਬੇਅਦਬੀ ਰੋਕਣ ਲਈ ਸ੍ਰੀ ਨਨਕਾਣਾ ਸਾਹਿਬ ਨੂੰ ਚਾਲੇ ਪਾ ਦਿੱਤੇ। ਰਸਤੇ ਵਿੱਚ ਪੰਥਕ ਲੀਡਰਾਂ ਦੇ ਕਹੇ ਤੇ ਉਹਨਾਂ ਨੂੰ ਰਸਤੇ ਵਿੱਚ ਹੀ ਰੋਕਣ ਲਈ ਉਪਰਾਲਾ ਕੀਤਾ ਗਿਆ ਤਾਂ ਕਿ ਮਾਹੌਲ ਨਾ ਵਿਗੜੇ ਪਰ ਸਿੱਖਾਂ ਨੇ ਇੱਕੋ ਗੱਲ ਕਹੀ ਕਿ "ਅਸੀਂ ਵਾਹਿਗੁਰੂ ਅੱਗੇ ਅਰਦਾਸ ਕਰਕੇ ਤੁਰੇ ਹਾਂ, ਅਕਾਲ ਪੁਰਖ ਆਪ ਸਹਾਈ ਹੋਵੇਗਾ ਅਤੇ ਸਾਡੀ ਜਿੱਤ ਨਿਸਚਿਤ ਹੈ। ਅਸੀਂ ਅੱਗੇ ਹੋ ਕੇ ਮਰ ਜਾਵਾਂਗੇ ਪਰ ਹੁਣ ਪਿੱਛੇ ਨਹੀਂ ਹਟਾਂਗੇ। ਜਾਂ ਨਾਨਕ ਦਾ ਨਨਕਾਣਾ ਆਜ਼ਾਦ ਕਰਵਾਵਾਂਗੇ ਜਾਂ ਫਿਰ ਸ਼ਹੀਦ ਹੋਵਾਂਗੇ।" ਇਸ ਤਰ੍ਹਾਂ ਭਾਈ ਲਛਮਣ ਸਿੰਘ ਜੀ ਦਾ ਜੱਥਾ ਸ਼ਬਦ ਪੜ੍ਹਦਾ ਹੋਇਆ ਨਨਕਾਣਾ ਸਾਹਿਬ ਅੰਦਰ ਦਾਖਲ ਹੋਇਆ। ਮਹੰਤ ਨੇ ਬਾਹਰਲੇ ਗੇਟ ਬੰਦ ਕਰਵਾ ਦਿੱਤੇ ਅਤੇ ਸ਼ਾਂਤਮਈ ਸਿੰਘਾਂ ਉੱਤੇ ਮੀਂਹ ਦੀ ਤਰ੍ਹਾਂ ਗੋਲੀਆਂ ਦੀ ਬੁਛਾੜ ਕਰ ਦਿੱਤੀ। ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਬੈਠੇ ਭਾਈ ਲੱਛਮਣ ਸਿੰਘ ਜੀ ਨੂੰ ਗੋਲੀਆਂ ਨਾਲ ਅਧਮੋਇਆ ਕਰਨ ਤੋਂ ਬਾਅਦ ਜੰਡ ਨਾਲ ਪੁੱਠਾ ਲਮਕਾ ਕੇ ਅੱਗ ਲਗਾ ਕੇ ਸ਼ਹੀਦ ਕਰ ਦਿੱਤਾ ਗਿਆ। ਪਾਵਣ ਸਰੂਪ ਵਿੱਚ ਵੀ ਕਈ ਗੋਲੀਆਂ ਲੰਘੀਆਂ। ਇਹ ਸੀ ਜੁਲਮ ਦੀ ਇੰਤਹਾ ਸੀ। ਇਸੇ ਤਰ੍ਹਾਂ ਭਾਈ ਦਲੀਪ ਸਿੰਘ ਜੀ ਜਦ ਗੁਰਦੁਆਰਾ ਅੰਦਰ ਦਾਖਲ ਹੋਏ ਤਾਂ ਉਹਨਾਂ ਨੂੰ ਵੀ ਬਲਦੀ ਭੱਠੀ ਵਿੱਚ ਸੁੱਟ ਕੇ ਸ਼ਹੀਦ ਕਰ ਦਿੱਤਾ ਗਿਆ। ਸ਼ਹੀਦ ਸਿੰਘਾਂ ਨੂੰ ਮਿੱਟੀ ਦਾ ਤੇਲ ਪਾ ਕੇ ਸਾੜਿਆ ਗਿਆ। ਕਿਹਾ ਜਾਂਦਾ ਹੈ ਕਿ ਦੋ ਸਾਲ ਦਾ ਇੱਕ ਸਿੱਖ ਬੱਚਾ ਜੋ ਕਿ ਇੱਕ ਅਲਮਾਰੀ ਵਿੱਚ ਬੰਦ ਸੀ ਨੂੰ ਵੀ ਬਾਹਰ ਕੱਢ ਕੇ ਬਲਦੀ ਅੱਗ ਦੇ ਉੱਪਰ ਸੁੱਟ ਕੇ ਸ਼ਹੀਦ ਕੀਤਾ ਗਿਆ ਜੋ ਜਰਗ (ਲੁਧਿਆਣਾ) ਨਿਵਾਸੀ ਸ਼ਹੀਦ ਕੇਹਰ ਸਿੰਘ ਦਾ ਪੁੱਤਰ ਸੀ ਅਤੇ ਆਪਣੇ ਪਿਤਾ ਨਾਲ ਇਸ ਸ਼ਹੀਦੀ ਜੱਥੇ ਵਿੱਚ ਸ਼ਾਮਿਲ ਸੀ।

ਗੁ. ਸ੍ਰੀ ਨਨਕਾਣਾ ਸਾਹਿਬ ਦੇ ਇਸ ਸਾਕੇ ਦੀ ਇਹ ਖਬਰ ਜੰਗਲ ਦੀ ਅੱਗ ਵਾਂਗ ਫੈਲ ਗਈ ਅਤੇ ਸਿੱਖਾਂ ਦੀ ਵੱਡੀ ਗਿਣਤੀ ਗੁਰਦੁਆਰਾ ਸਾਹਿਬ ਵਿਖੇ ਇਕੱਠੀ ਹੋਣੀ ਸ਼ੁਰੂ ਹੋ ਗਈ। ਇਸ ਤਰ੍ਹਾਂ 23 ਫਰਵਰੀ ਨੂੰ ਸ਼ਹੀਦ ਸਿੰਘਾਂ ਦਾ ਸਸਕਾਰ ਕੀਤਾ ਗਿਆ ਅਤੇ ਅੰਗਰੇਜ ਸਰਕਾਰ ਨੇ ਸਿੱਖਾਂ ਦੇ ਰੋਹ ਅੱਗੇ ਝੁਕਦਿਆਂ ਗੁਰਦੁਆਰਾ ਸਾਹਿਬ ਦੀਆਂ ਚਾਬੀਆਂ ਸਿੱਖਾਂ ਨੂੰ ਸੌਂਪੀਆਂ ਅਤੇ ਅੰਗਰੇਜ ਸਰਕਾਰ ਵੱਲੋਂ ਮੌਕੇ ਤੇ ਫਰਾਰ ਹੋਏ ਮਹੰਤ ਨੂੰ ਵੀ ਸਖਤ ਸਜ਼ਾ ਦਿੱਤੀ ਗਈ। ਇਸ ਤਰ੍ਹਾਂ ਸ਼ਹਾਦਤਾਂ ਤੋਂ ਬਾਅਦ ਗੁਰਧਾਮਾਂ ਨੂੰ ਆਜ਼ਾਦ ਕਰਵਾ ਕੇ ਉੱਥੇ ਗੁਰਮਰਿਯਾਦਾ ਬਹਾਲ ਕੀਤੀ ਗਈ।

**ਇਹ ਇਤਿਹਾਸਿਕ ਤੱਥ ਹੈ ਕਿ ਗੁਰੂਦੁਆਰਾ ਸੁਧਾਰ ਲਹਿਰ, ਅਕਾਲੀ ਮੂਮੈਂਟ ਅਤੇ ਸ਼੍ਰੋਮਣੀ ਗੁਰੁਅਦੁਆਰਾ ਪ੍ਰਬੰਧਕ ਕਮੇਟੀ ਪੰਥ ਰਤਨ ਗਿਆਨੀ ਦਿੱਤ ਸਿੰਘ ਜੀ ਅਤੇ ਪ੍ਰੋ: ਗੁਰਮੁਖ ਸਿੰਘ ਜੀ ਦੁਆਰਾ ਸਿੰਘ ਸਭਾ ਲਹਿਰ ਦੇ ਝੰਡੇ ਹੇਠ ਅਤੇ ਖਾਲਸਾ ਅਖਬਾਰ ਲਾਹੌਰ ਰਾਹੀਂ ਕੀਤੀਆਂ ਭਰਪੂਰ ਕੋਸ਼ਿਸ਼ਾਂ ਅਤੇ ਕਾਰਵਾਈਆਂ ਵਿਚੋਂ ਹੀ ਪਨਪੀਆਂ ਹਨ।**

ਅੱਜ ਅਸੀਂ ਗੁਰਧਾਮਾਂ ਲਈ ਕੀਤੀਆਂ ਗਈਆਂ ਉਹਨਾਂ ਮਹਾਨ ਸ਼ਹਾਦਤਾਂ ਨੂੰ ਯਾਦ ਕਰ ਕੇ ਇੱਕ ਵਾਰ ਨਿਰਪੱਖ ਹੋ ਕੇ ਆਪਣੇ ਮਨ ਅੰਦਰ ਵੀਚਾਰ ਕਰਨੀ ਹੈ ਅਤੇ ਕੁੱਝ ਕੁ ਸਵਾਲਾਂ ਦੇ ਜਵਾਬ ਲੱਭਣ ਦੀ ਕੋਸ਼ਿਸ਼ ਕਰਨੀ ਹੈ ਕਿ ਅੱਜ ਵੀ ਸਾਡੇ ਇਤਿਹਾਸਕ ਗੁਰਦੁਆਰਿਆਂ ਵਿੱਚ ਜਾਂ ਹੋਰ ਗੁਰਧਾਮਾਂ ਵਿੱਚ ਨਿਰੋਲ ਗੁਰਮਤਿ ਦੀ ਗੱਲ ਹੋ ਰਹੀ ਹੈ ਜਾਂ ਨਹੀਂ? ਕਿਤੇ ਅੱਜ ਫਿਰ ਸਾਨੂੰ ਗੁਰਧਾਮ ਆਜ਼ਾਦ ਕਰਨ ਦੀ ਲੋੜ ਹੈ ਜਾਂ ਨਹੀਂ? ਕੀ ਅੱਜ ਵੀ ਗੁਰਧਾਮਾਂ ਵਿੱਚ ਬਾਬੇ ਨਾਨਕ ਦੀ ਸੱਚੀ ਸੁੱਚੀ ਅਤੇ ਮਾਨਵਤਾ ਦੇ ਭਲੇ ਲਈ ਦਿੱਤੀ ਗਈ ਜੀਵਣ ਜਾਂਚ ਅਤੇ ਹੋਰ ਕਾਰਜ ਹੋ ਰਹੇ ਹਨ? ਹੋਰ ਵੀ ਅਨੇਕਾਂ ਸਵਾਲ ਹਨ ਕਿਉਂਕਿ ਐਸਾ ਪ੍ਰਤੀਤ ਹੋ ਰਿਹਾ ਹੈ ਕਿ ਬਾਬਾ ਨਾਨਕ ਜੀ ਨੇ ਇਸ ਧਰਮਸ਼ਾਲਾ ਨੂੰ ਸਾਰਿਆਂ ਲਈ ਸਾਂਝਾ ਬਣਾਇਆ ਸੀ ਅਤੇ ਅਸੀਂ ਸਿਰਫ ਆਪਣੀ ਨਿੱਜੀ ਚੌਧਰ ਅਤੇ ਆਪਣੀ ਹਉਮੈ ਨੂੰ ਪੱਠੇ ਪਾਉਣ ਲਈ ਬਾਬੇ ਨਾਨਕ ਦੀਆਂ ਧਰਮਸ਼ਾਲਾਵਾਂ (ਗੁਰਦੁਆਰਿਆਂ) ਨੂੰ ਵੀ ਜਾਤਾਂ-ਪਾਤਾਂ ਵਿੱਚ ਵੰਡ ਛੱਡਿਐ। ਅੱਜ ਗੁਰਦੁਆਰਾ ਗੁਰੂ ਦਾ ਦੁਆਰ ਨਾ ਹੋ ਕੇ ਰਵੀਦਾਸੀਆਂ ਦਾ, ਵਾਲਮੀਕੀਆਂ ਦਾ, ਜੱਟਾਂ ਦਾ ਰਾਮਗੜ੍ਹੀਆਂ ਦਾ, ਛੀਂਬਿਆਂ ਦਾ, ਮਜ਼ਬੀ ਸਿੱਖਾਂ ਦਾ ਬਣ ਚੁੱਕਾ ਹੈ। ਅੱਜ ਬ੍ਰਹਾਮਣਵਾਦੀ ਕਰਮ ਕਾਂਡ, ਹੋਰ ਅੰਧਵਿਸ਼ਵਾਸ਼ ਦੀਆਂ ਗੱਲਾਂ, ਮਨਮੱਤ, ਕੱਚ ਘਰੜ ਸਾਖੀਆਂ, ਗੁਰਮਤਿ ਵਿਰੋਧੀਆਂ ਗਤੀਵਿਧੀਆਂ ਵੀ

ਗੁਰਦੁਆਰਾ ਸਾਹਿਬ ਤੋਂ ਹੋਣ ਲੱਗ ਪਈਆਂ ਹਨ। ਬੇਸ਼ੱਕ ਕੁੱਝ ਕੁ ਪ੍ਰਬੰਧਕ ਕਮੇਟੀਆਂ ਬਹੁੱਤ ਸੁਚਾਰੂ ਕੰਮ ਕਰ ਰਹੀਆਂ ਹਨ, ਪਰ ਬਹੁਤੀਆਂ ਤਾਂ ਗੋਲਕ ਤੱਕ ਸੀਮਿਤ ਹੋ ਕੇ ਰਹਿ ਗਈਆਂ ਹਨ। ਇੱਥੋਂ ਤੱਕ ਕੇ ਮਹੰਤਾਂ ਕੋਲ ਅਜ਼ਾਦ ਕਰਵਾ ਕੇ ਗੁਰਦੁਆਰਿਆਂ ਦਾ ਪ੍ਰਬੰਧ ਸੁਚਾਰੂ ਅਤੇ ਯੋਗ ਢੰਗ ਨਾਲ ਚਲਾਉਣ ਲਈ ਬਣਾਈ ਗਈ ਸ੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਉੱਤੇ ਵੀ ਵੱਡੇ-ਵੱਡੇ ਪ੍ਰਸ਼ਨ ਚਿੰਨ੍ਹ ਲੱਗ ਗਏ ਹਨ।

ਇਸ ਤਰ੍ਹਾਂ ਲੱਗਦਾ ਹੈ ਉਹਨਾਂ ਮਹੰਤਾਂ ਦੀ ਰੂਹ ਮੁੜ ਗੁਰਦੁਆਰਾ ਪ੍ਰਬੰਧਕਾ ਦੇ ਵਿੱਚੋਂ ਵੜ ਗਈ ਹੈ ਜਿਹੜੇ ਅੱਜ ਗੁਰਮਤਿ ਸਿਧਾਂਤਾਂ ਦਾ ਮਲੀਆਮੇਟ ਕਰਨ ਤੇ ਤੁੱਲੇ ਹੋਏ ਹਨ। ਅੱਜ ਗੁਰਮਤਿ ਦੀ ਗੱਲ ਕਰਨ ਵਾਲੇ ਲੇਖਕਾਂ, ਬੁਧੀਜੀਵੀਆਂ, ਸਿੱਖ ਚਿੰਤਕਾਂ, ਸਿੱਖ ਵਿਦਾਵਨਾਂ, ਸਿੱਖ ਕੀਰਤਨੀਆ ਨੂੰ ਪੰਥ ਵਿੱਚੋਂ ਛੇਕ ਕੇ ਜ਼ਲੀਲ ਕਰਨ ਦੀਆਂ ਕੋਝੀਆਂ ਚਾਲਾਂ ਸਿੱਖਾਂ ਦੀ ਸਰਵਉੱਚ ਮਹਾਨ ਸੰਸਥਾ ਮੀਰੀ ਪੀਰੀ ਦੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਅਜੋਕੇ ਮਹੰਤਾਂ ਵੱਲੋਂ ਚੱਲੀਆਂ ਜਾ ਰਹੀਆਂ ਹਨ।

ਸ੍ਰੀ ਦਰਬਾਰ ਸਾਹਿਬ ਵਿਖੇ ਹੀ ਗੁਰੂ ਨਾਨਕ ਦੀ ਕੀਰਤੀ ਸੰਗਤ ਨਾਲ ਵਿਤਕਰਾ ਕੀਤਾ ਜਾ ਰਿਹਾ ਹੈ। ਅੱਜ ਅਖੌਤੀ ਸਾਧ ਵੀ ਮਹੰਤ ਨਰੈਣੂ ਦੀ ਸੋਚ ਵਾਂਗ ਗੁਰਦੁਆਰਿਆਂ ਨੂੰ ਆਪਣੀ ਨਿੱਜੀ ਦੁਕਾਨਦਾਰੀ ਦੀ ਤਰ੍ਹਾਂ ਚਲਾ ਰਹੇ ਹਨ ਅਤੇ ਮਨਮਰਜ਼ੀ ਦੇ ਨਾਮ ਦੇ ਕੇ ਆਪਣੇ ਹੀ ਗੁਰਦੁਆਰੇ ਬਣਾਈ ਜਾ ਰਹੇ ਹਨ। ਕਹਿਣ ਤੋਂ ਭਾਵ ਕਿ ਅੱਜ ਗੁਰਦੁਆਰਿਆਂ ਵਿੱਚ ਫਿਰ ਗੁਰਮਤਿ ਵਿਰੋਧੀ ਕਾਰਜ ਹੋਣ ਲੱਗ ਪਏ ਹਨ ਅਤੇ ਇਸ ਸੱਭ ਨੂੰ ਸੁਧਾਰ ਕਰਨ ਲਈ ਮੁੜ ਤੋਂ ਇੱਕ ਗੁਰਦੁਆਰਾ ਸੁਧਾਰ ਲਹਿਰ ਸ਼ੁਰੂ ਕਰਨ ਦੀ ਲੋੜ ਪੈਦਾ ਹੋ ਚੁੱਕੀ ਹੈ। ਇਸ ਲਈ ਸਾਨੂੰ ਸਾਰੇ ਹੀ ਜਾਗਰੂਕ ਸਿੱਖਾਂ ਨੂੰ ਛੇਤੀ ਹੀ ਇੱਕ ਸਾਂਝੇ ਮੰਚ ਤੇ ਇਕੱਠੇ ਹੋ ਕੇ ਕਾਰਜ ਕਰਨਾ ਚਾਹੀਦਾ ਹੈ। ਗੁਰਮਤਿ ਦੇ ਧਾਰਨੀ ਯੋਗ ਉਮੀਦਵਾਰਾਂ ਨੂੰ ਅੱਗੇ ਲਿਆਈਏ ਤਾਂ ਕਿ ਗੁਰਦੁਆਰਿਆਂ ਵਿੱਚ ਗੁਰ ਮਰਿਯਾਦਾ ਬਹਾਲ ਹੋਵੇ ਤਾਂ ਕਿ ਇਹ ਗੁਰਦੁਆਰੇ ਸਿੱਖੀ ਪ੍ਰਚਾਰ ਦੇ ਕੇਂਦਰ ਵੱਜੋਂ ਉੱਭਰ ਕੇ ਸਾਹਮਣੇ ਆਉਣ ਨਾ ਕਿ ਦੁਕਾਨਦਾਰੀਆਂ ਵੱਜੋਂ। ਉਮੀਦ ਹੈ ਜਾਗਰੂਕ ਨਾਨਕ ਨਾਮ ਲੇਵਾ ਇਸ ਪਾਸੇ ਧਿਆਨ ਦੇਣਗੇ। ਗੁਰੂ ਭਲੀ ਕਰੇ।

*— Www.ikwaksingh.com*

ਸਫਾ 10 ਦਾ ਬਾਕੀ

'ਏ ਹਿਸਟਰੀ ਆਫ਼ ਦੀ ਸਿੱਖਸ', ਭਾਗ I ਪੰਨਾ 172 ਉੱਤੇ ਲਿਖਦਾ ਹੈ, (NOTHING COULD SURPASS THE HEROIC DARING, THE DOGGED TENACITY AND INVINCIBLE FORTITUDE OF THE SIKHS WHO HELD THEMSELVES WITH THEIR EXPOSED FLANKS AND OPEN REAR).

ਸਿੱਖਾਂ ਦੇ ਜਾਨੀ ਨੁਕਸਾਨ ਬਾਰੇ ਡਾ. ਐਨ.ਕੇ. ਸਿਨਹਾ ਅਤੇ ਡਾ. ਐਚ.ਆਰ. ਗੁਪਤਾ ਦਾ ਮਤ ਹੈ ਕਿ ਇਸ ਯੁੱਧ ਵਿੱਚ ਵੀਰਗਤੀ ਪ੍ਰਾਪਤ ਕਰਨ ਵਾਲੇ ਸਿੱਖਾਂ ਦੀ ਗਿਣਤੀ ਤਕਰੀਬਨ 12,000 ਸੀ, ਜਦੋਂ ਕਿ ਸਿੱਖ ਪੰਥ ਦੇ ਮਹਾਨ ਵਿਦਵਾਨ ਰਤਨ ਸਿੰਘ ਭੰਗੂ ਅਨੁਸਾਰ ਇਹ ਗਿਣਤੀ, 30,000 ਸੀ। ਪਰ ਇਹ ਸਭ ਕਾਸੇ ਦੇ ਬਾਵਜੂਦ ਸਿੱਖ ਚੜ੍ਹਦੀ ਕਲਾ ਵਿੱਚ ਰਹੇ ਅਤੇ ਉਨ੍ਹਾਂ ਨੇ ਅਬਦਾਲੀ ਦੀ ਪੇਸ਼ ਨਾ ਜਾਣ ਦਿੱਤੀ। ਅੰਤ, ਸਿੱਖਾਂ ਦੇ ਹੌਸਲੇ ਤੋਂ ਭੈਅ-ਭੀਤ ਹੋ ਕੇ ਉਹ, ਰਾਤ ਦੇ ਹਨ੍ਹੇਰੇ ਤੋਂ ਲਾਭ ਉਠਾਉਂਦਿਆਂ ਪਹਿਲਾਂ ਲਾਹੌਰ ਚਲਿਆ ਗਿਆ ਅਤੇ ਫਿਰ ਅਫ਼ਗਾਨਿਸਾਤਨ ਦਾ ਰਾਹ ਫੜਿਆ। ਚੇਤੇ ਰਹੇ! ਬਾਅਦ ਵਿੱਚ ਉਸ ਨੇ ਜੋ ਹਮਲੇ ਕੀਤੇ ਉਹ ਉਸ ਦੀ ਕਮਜ਼ੋਰੀ ਦਾ ਢੰਡੋਰਾ ਸਨ, ਸ਼ਕਤੀ ਦਾ ਨਗਾਰਾ ਨਹੀਂ।

ਤੁਸੀਂ ਇਹ ਜਾਣ ਕੇ ਹੈਰਾਨ ਹੋਵੋਗੇ ਕਿ ਵੱਡੇ-ਘੱਲੂਘਾਰੇ ਵਰਗੇ ਕਹਿਰੀ ਤੂਫ਼ਾਨ ਦੇ ਲੰਘ ਜਾਣ ਤੋਂ ਬਾਅਦ ਸਿੱਖਾਂ ਨੇ ਅਗਲੇ ਵਰ੍ਹੇ ਹੀ ਸੰਨ 1763 ਈ: ਵਿੱਚ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਦੀ ਕਮਾਨ ਹੇਠ ਸਰਹਿੰਦ 'ਤੇ ਮੁੜ ਕਬਜ਼ਾ ਕਰ ਲਿਆ ਸੀ ਅਤੇ ਵੱਡੇ ਘੱਲੂਘਾਰੇ ਵੇਲੇ ਅਬਦਾਲੀ ਦਾ ਸਾਥ ਦੇਣ ਵਾਲੇ ਜੈਨ ਖਾਂ (ਸੂਬਾ ਸਰਹਿੰਦ) ਨੂੰ ਮੌਤ ਦੇ ਘਾਟ ਉਤਾਰ ਦਿੱਤਾ ਸੀ। ਗੱਲ ਫਿਰ ਉੱਥੇ ਆ ਕੇ ਹੀ ਮੁੱਕਦੀ ਹੈ ਕਿ 'ਕੁਛ ਬਾਤ ਹੈ ਕਿ ਹਸਤੀ ਮਿਟਤੀ ਨਹੀਂ ਹਮਾਰੀ...।' ਇਤਿਹਾਸ ਗਵਾਹ ਹੈ ਕਿ ਵੱਡੇ ਘੱਲੂਘਾਰੇ ਨੇ ਸਿੱਖ ਸ਼ਕਤੀ ਨੂੰ ਨਵਾਂ ਰੋਹ ਪ੍ਰਦਾਨ ਕੀਤਾ ਅਤੇ ਇਸ ਦੇ ਨਾਲ ਹੀ ਸਿੱਖ ਉਸ ਸ਼ਾਹ ਰਾਹ 'ਤੇ ਹੋ ਤੁਰੇ, ਜੋ ਉਨ੍ਹਾਂ ਨੂੰ ਸਿੱਧਾ ਸਿੱਖ ਰਾਜ ਦੀ ਕਾਇਮੀ ਵੱਲ ਲੈ ਜਾ ਰਿਹਾ ਸੀ।

— 0 —

*9217845812*

ਲੜੀ ਜੋੜਨ ਲਈ
ਪਿਛਲਾ ਅੰਕ ਦੇਖੋ ਜੀ
ਲੜੀਵਾਰ

# ਗੁਰਬਖ਼ਸ਼ ਸਿੰਘ 'ਕੇਸਰੀ'

(1881–1958)

ਸੰਖੇਪ ਜੀਵਨ ਅਤੇ ਰਚਨਾਵਾਂ ਦਾ ਬਿਓਰਾ

ਡਾ. ਕਰਨੈਲ ਸਿੰਘ ਸੋਮਲ

*ਗਿਆਨੀ ਦਿੱਤ ਸਿੰਘ ਬਾਰੇ ਪੜ੍ਹਦਿਆਂ ਦੋ ਤਿੱਕੜੀਆਂ ਸਾਡਾ ਧਿਆਨ ਖਿੱਚਦੀਆਂ ਹਨ। ਦੋਹਾਂ ਤਿੱਕੜੀਆਂ ਦੀ ਸਾਂਝੀ ਕੜੀ ਹਨ ਗਿਆਨੀ ਦਿੱਤ ਸਿੰਘ। ਪਹਿਲੀ ਤਿੱਕੜੀ ਗਿਆਨੀ ਦਿੱਤ ਸਿੰਘ, ਪ੍ਰੋ. ਗੁਰਮੁਖ ਸਿੰਘ ਅਤੇ ਭਾਈ ਜਵਾਹਰ ਸਿੰਘ ਦੀ ਸੀ। ਦੂਜੀ ਤਿੱਕੜੀ ਵਿੱਚ ਹਨ ਗਿਆਨੀ ਦਿੱਤ ਸਿੰਘ ਅਤੇ ਉਨ੍ਹਾਂ ਦੇ ਦੋ ਸ਼ਰਧਾਲੂ ਯਾਅਨੀ ਉਨ੍ਹਾਂ ਦੇ ਪਦ ਚਿੰਨ੍ਹਾਂ ਉੱਤੇ ਚੱਲਣ ਵਾਲੇ ਭਾਈ ਤਖ਼ਤ ਸਿੰਘ ਅਤੇ ਗੁਰਬਖਸ਼ ਸਿੰਘ ਕੇਸਰੀ। ਅਗਲੇ ਪੰਨਿਆਂ ਉੱਤੇ ਕੇਸਰੀ ਜੀ ਬਾਰੇ ਸੰਖੇਪ ਜਾਣਕਾਰੀ ਦਿੱਤੀ ਗਈ ਹੈ।*

ਇਸ ਪੁਸਤਕ ਦੇ ਪਹਿਲੇ ਕਾਂਡ ਵਿੱਚੋਂ ਕੁਝ ਪੰਨੇ ਨਮੂਨੇ ਵਜੋਂ ਅੱਗੇ ਦਿੱਤੇ ਹਨ:

### ੧. ਕਾਂਡ

ਵਾਹਿ! ਅਕਾਲ ਪੁਰਖ ਧੰਨ ਹੋ ਆਪ, ਅਪਾਰ ਹੈ ਆਪਦੀ ਕੁਦਰਤ! ਏਹ ਪ੍ਰਿਥਵੀ ਜੋ ਕਦੀ ਹਰੇ ਭਰੇ ਰਾਗਾਂ ਦੀ ਰਚਨਾਂ ਨਾਲ ਸਬਜ਼ ਹੀ ਸਬਜ਼ ਦਿਸਦੀ ਸੀ, ਏਹ ਭੂਮੀ ਜੋ ਲੱਖਾਂ ਹੀ ਫਲਾਂ ਦੇ ਦਾਤੇ – ਨਹੀਂ ਨਹੀਂ ਕਲਪ ਬ੍ਰਿਛ – ਆਪਣੀ ਰੋਮਾਵਲੀ ਵਿੱਚ ਪੈਦਾ ਕਰਨ ਵਾਲੀ ਸੀ, ਇਹ ਧਰਤੀ ਜੋ ਜਲ ਨਾਲ ਅਭੇਦ ਹੋਕੇ ਇਜੇਹੀ ਨਰਮ ਹੋ ਚੁਕੀ ਸੀ, ਜਿਸ ਤਰ੍ਹਾਂ ਕਿ ਜਗਯਾਸੂ ਦਾ ਹਿਰਦਾ ਕਰਤਾਰ ਸਿਰਜਨ ਹਾਰ ਦੀ ਯਾਦ ਨਾਲ! ਏਹ ਭੌਂ ਜੋ ਹਰੇ ਹਰੇ ਕਚੂਰ ਘਾਹ ਨਾਲ ਇਸਤਰਾਂ ਸ਼ਸ਼ੋਭਤ ਸੀ ਕਿ ਜਿਸਨੂੰ ਵੇਖਕੇ ਸਬਜ਼ ਮਖਮਲੀ ਫਰਸ਼ ਵੀ ਮਾਤ ਹੁੰਦਾ ਸੀ। ਏਹ ਜ਼ਮੀਨ ਜੋ ਖੇਤੀ ਬਾੜੀ ਦੇ ਜ਼ਰੀਏ ਕਰੋੜਾਂ ਤੋਂ ਵੀ ਕਈ ਕਰੋੜ ਮਣ ਵਧੀਕ ਅੰਨ ਦੇ ਢੇਰ ਉਤਪੰਨ ਕਰਦੀ ਸੀ, ਪਰ ਹਾਏ ਸਮੇਂ ਦਾ ਗੇੜ! ਤੇ ਕਾਲ ਦਾ ਕੋਪ! ਅੱਜ ਓਹੋ "ਭਾਰਤ ਭੂਮੀ" ਕਿਸ ਰੰਗ ਵਿਚ ਨੰਗ ਹੈ। ਹੇ ਭਾਰਤ! ਤੂੰ ਅੱਜ ਹੋ ਚਲੀ ਗਾਰਤ! ਸੜ ਗਏ ਤੇਰੇ ਲੇਖ! ਦੇਖ! ਤੂੰ ਕਿਸ ਮੌਤੇ ਮਰ ਰਹੀ ਹੈਂ?

ਕਿਧਰ ਗਈ ਤੇਰੀ ਓਹ ਹਰੀ ਹਰੀ ਬਨਸਪਤਿ? ਕਿਥੇ ਗਈ ਓਹ ਕ੍ਰਾਂਤੀ ਜੋ ਪਹਾੜਾਂ ਤੋਂ ਭੀ ਵਧੀਕ ਵਡੇ ਵਡੇ ਢੇਰ ਅਨਾਜ ਦੇ ਉਤਪੰਨ ਕਰਦੀ ਸੀ? ਕਿਥੇ ਗਏ ਹਨ ਤੇਰੇ ਅੱਜ ਓਹ ਸੁਹਾਵਣੇਂ ਤੇ ਫਲਾਂ ਸੰਯੁਕਤ ਬਾਗ? ਆਹ ਕਿਸਮਤ! ਅਜ ਕੀ ਹੋ ਰਿਹਾ ਹੈ? ਹੇ ਸੀਤਲ ਤੇ ਬਰਫ ਵਰਗੀ ਠੰਢੀ ਠਾਰ ਭਾਰਤ ਭੂਮੀ! ਤੂੰ ਆਪਣੀ ਸੀਤਲਤਾ ਨੂੰ ਤਿਲਾਂਜਲੀ ਦੇਕੇ ਕਿਸੁ ਗਜ਼ਬ ਦੀ ਮਾਰੀ ਹੋਈ ਤਪ ਤਪ ਕੇ ਤੱਤੀ ਤਵੀ ਹੋ ਰਹੀ ਹੈਂ?

ਹਾਏ! ਭਾਰਤ ਮਾਤਾ! ਤੇਰੇ ਭਾਗ ਗਏ ਹਨ ਭਾਗ, ਤੂੰ ਕੀਹ ਕਰੇਂ ਤੇਰੇ ਸਿਰ ਪਰ ਕੜ ਕੜਾਕੇ ਦੀ ਧੁਪ ਸਾਰੀ ਬਨਸਪਤਿ ਦਾ ਭੋਜਨ ਕਰਕੇ ਹੁਣ ਤਾਂ ਜੀਵ ਜੰਤੂਆਂ ਨੂੰ ਹੜੱਪ ਕਰਨ ਲਈ ਵੀ ਤੱਤਪਰ ਹੋ ਰਹੀ ਹੈ। ਰਸਤੇ ਟੁਰਿਆਂ ਕਾਂ ਅੱਖ ਨਿਕਲਨ ਲਗ ਪਈ, ਰੁਖ ਬਿਰਖ ਤਪਸ਼ ਦੇ ਸਾੜੇ ਆਪਣੇ ਫਲ ਪੱਤਰਾਂ ਨੂੰ ਵਿਦਿਆ ਕਰ ਚੁਕੇ ਹਨ। ਕ੍ਰਿਸਾਨਾਂ ਵਿਚਾਰਿਆਂ ਨੇ ਖੇਤੀ ਬਾੜੀ ਤੋਂ ਨਿਰਾਸ ਹੋਕੇ ਤਾਂ ਹਥ ਧੋ ਹੀ ਲਏ ਸਨ ਪਰ ਹੁਣ ਤਾਂ ਜ਼ਿੰਦਗੀਆਂ ਦੇ ਵੀ ਲਾਲੇ ਪੈ ਗਏ ਹਨ। ਹਾ ਕੁਦਰਤ! ਅੱਜ ਕੀ ਕਹਿਰ ਢਹਿ ਪਿਆ ਕੀ ਏਹ ਪਰਲੈ ਦਾ ਹੀ ਸਮਾਂ ਹੈ?

ਓਹ! ਓਹ! ਜੀਵ ਜੰਤੂ ਵਿਚਾਰੇ ਤਪਤ ਦੇ ਸਾੜੇ ਅਤੇ ਗਰਮੀ ਧੁੱਸੜ ਦੇ ਮਾਰੇ ਹੋਏ ਇਸ ਤਰਾਂ ਰਿੱਝ ਪੱਕ ਰਹੇ ਹਨ ਜਿਵੇਂ ਕੜਾਹੇ ਵਿਚ ਚੌਲ, ਨਹੀਂ ਨਹੀਂ ਅਪਨੇ ਅਪਨੇ ਟਿਕਾਣਿਆਂ ਵਿਚੋਂ ਇਸਤਰਾਂ ਉਛਲ ਉਛਲ ਕੇ ਬਾਹਰ ਡਿਗਦੇ ਹਨ ਜਿਉਂ ਭਠਿਹਾਰੇ ਦੇ ਭੱਠ ਵਿਚੋਂ ਚਣੇ! ਇਸ ਦੁਖਦਾਈ ਸਮੇਂ ਦੀ ਕੋਈ ਮਸਾਲ ਹੈ? ਜਾਂ ਮੁਸ਼ਾਬਹਿਤ? ਕੋਈ ਨਹੀਂ ਕੀ ਵਰਨਨ ਕਰਕੇ ਦਸੀਏ। ਕੀ ਨਕਸ਼ਾ ਖਿੱਚੀਏ ਸਿਰਫ ਏਹ ਕਿ ਇਸ ਮੌਤੋਂ ਵਧੀਕ ਪਰ ਲੂਫ ਲੂਫ ਕੇ ਜਿੰਦ ਲੈਣ ਵਾਲੇ ਸਮੇਂ ਵਿਚ ਈਸਤ੍ਰੀ ਪੁਰਸ਼ ਆਪਣੇ ਆਪਣੇ ਜੀਵਨ ਤੋਂ ਨਿਰਾਸੇ ਹੀ ਨਹੀਂ ਸਗੋਂ ਸਦਾ ਲਈ ਜੀਵਨ ਤੋਂ ਹੱਥ ਧੋ ਬੈਠੇ। ਹਾ ਜ਼ਾਲਮ ਸਮਾਂ ਤੇਰੇ

ਫੱਟ! ਤੇ ਹੇ ਭਾਰਤ ਭੂਮੀ ਤੇਰੀ ਦੁਰਗਤ, ਕਹਿਰ! ਲੋਕੋ ਕਹਿਰ! ਇਹ ਕਹਿਰ ਸਾਰਾ ਸੂਰਜ ਭਗਵਾਨ ਹੋਰਾਂ ਦੀ ਕਿਰਪਾ ਵਿਚੋਂ ਹੀ ਟਪਕ ਰਿਹਾ ਹੈ। ਉਫ! ਵੈਰੀ ਸੰਸਾਰ ਨੂੰ ਸਾੜਨ ਦੇ ਉੱਧਮ ਵਿਚ ਅੱਗ ਦਾ ਨਮੂਨਾ ਬਣ ਬੈਠਾ।

ਪੰਖੀ ਵਿਚਾਰੇ ਇਸ ਅੱਗ ਦੇ ਦੱਧੇ ਹੋਏ ਤੇ ਗਰਮੀ ਦੇ ਲੂਠੇ ਹੋਏ ਅਸਮਾਨ ਵਿਚ ਭਵਾਟਣੀਆਂ ਲੈਂਦੇ ਫਿਰ ਰਹੇ ਹਨ। ਚਾਹੁੰਦੇ ਹਨ ਕਿ ਕਿਤੋਂ ਬਿਸਰਾਮ ਲਭੇ, ਭਲਾ ਬਿਸਰਾਮ ਹੋਰੀਂ ਕਿਥੇ? ਰੁਖ ਵਿਚਾਰੇ ਤਾਂ ਪਹਿਲੇ ਹੀ ਲੁਟੀਜੇ ਹੋਏ ਸੌਦਾਗਰ ਵਾਂਗੂੰ ਨਗਨ ਹੋ ਚੁਕੇ ਸਨ, ਹਾਏ ਦੁਰਭਾਗ ਸਮੇਂ! ਪਰ ਕਹਿਰ ਕਲੂਰ ਦੇ ਸਮੇਂ! ਤੇਰੇ ਵਿਚ ਤਾਂ ਪ੍ਰਾਣੀ ਮਾਤ੍ਰ ਨੂੰ ਪਾਣੀ ਵੀ ਪੀਣਾ ਨਹੀਂ ਮਿਲਦਾ, ਸੂਰਜ ਦੀ ਤੇਜ਼ੀ, ਗਰਮੀ ਦਾ ਸਾੜ! ਪ੍ਰਾਨੀਆਂ ਨੂੰ ਐਂਵ ਭੁੰਨਦਾ ਹੈ ਕਿ ਮਾਨੋਂ ਅੱਗ ਦੇ ਭਾਂਬੜ ਹੀ ਮਚ ਉਠੇ। ਸੜਦੇ ਹਿਰਦੇ, ਸਸਕਦੇ ਦਿਲ ਤੇ ਤੜਫਦੇ ਜੀਵਾਂ ਨੂੰ ਸ਼ਾਂਤਿ ਕਰਨ ਵਾਲੀ ਜੇ ਕੋਈ "ਸ਼ੈ" ਹੈ ਤਾਂ ਕੇਵਲ ਇਕ "ਪਾਣੀ" ਹੀ ਹੈ। ਪਰ ਹੁਣ ਪ੍ਰਿਥਵੀ ਹੀ ਸੁਕ ਕੇ ਪੱਥਰ ਹੋ ਚਲੀ, ਫਿਰ ਭਲਾ ਪਾਣੀ ਹੋਰੀਂ ਕਿਥੇ? ਜੇਕਰ ਜਲ ਭਗਵਾਨ ਦਾ ਦਰਸ਼ਨ ਕਿਧਰੇ ਹੁੰਦਾ ਵੀ ਹੈ ਤਾਂ ਆਪ ਇਜੇਹੇ ਕ੍ਰੋਧਾਤੁਰ ਹੋ ਗਏ ਹਨ ਕਿ ਤਪਤ ਦਾ ਜਾਮਾਂ ਗਲ ਪਹਿਨਕੇ ਠੰਢਕ ਦੇਣ ਦੀ ਥਾਂ ਸਗੋਂ ਉਲਟੇ ਵੈਰੀ ਬਣ ਬੈਠੇ।

ਅਪਨੀ ਸੀਤਲਤਾਈ ਤੇ ਸਦਾ ਸੁਭਾਵ ਨੂੰ ਛੱਡਕੇ ਬਲਦੀ ਉਤੇ ਹੋਰ ਵੀ ਤੇਲ ਛਿਣਕਣ ਲਗ ਪਏ। ਓਹ ਅਭਾਗ ਭਾਰਤ ਭੂਮੀ! ਹੁਨ ਤੂੰ ਜ਼ਰੂਰ ਗ਼ਾਰਤ ਹੋਵੇਂਗੀ। ਆਹ ਵੇਖ! ਤੇਰੇ ਸਦਾ ਦੇ ਮਿਤ੍ਰ ਤੇਰੇ ਨਾਲ ਅਭੇਦ ਵਰਤੀ ਜੈਸੇ ਅੱਜ ਓਹ ਵੀ ਤੇਰੇ ਦੁਸ਼ਮਨ ਬਣ ਗਏ, ਕੀ ਹੁਨ ਤੈਨੂੰ ਆਪਣੇ ਬਚ ਰੈਹਣ ਦੀ ਆਸ਼ਾ ਹੋ ਸਕਦੀ ਹੈ?

ਗਰਮੀ ਧ੍ਰੋਸਤ ਜਦ ਸੰਸਾਰ ਦੀ ਇਹ ਦੁਰਗਤ ਕਰ ਦੇਵੇ ਤਦ ਲੋੜ ਹੁੰਦੀ ਹੈ ਕਿ ਪੌਣ ਦੇਵਤਾ ਆਕੇ ਸਹਾਇਤਾ ਕਰੇ, ਪਰ ਹਾ! 'ਅਜ ਬਣੀਆਂ ਵਿੱਚ ਮਿਤਰ ਵੀ ਵੈਰੀ' ਹੋ ਗਏ। ਅੱਜ ਸਦਾ ਦੀ ਸਾਥਣ ਦੁਸ਼ਟ ਵਾਯੂ ਜੋ ਕਦੀ ਸਸਕਦੇ ਜੀਵਾਂ ਨੂੰ ਸੁਰਜੀਤ ਕਰ ਦੇਂਦੀ ਸੀ, ਇਕ ਦਮ ਮੁਖੜਾ ਫੇਰ ਬੈਠੀ। ਅੱਜ ਓਹ ਭਾਰਤ ਦੀ ਸੀਤਲ, ਸੁਗੰਧ, ਮੰਦ ਮੰਦ, ਵਾਯੂ ਰੁਮਕੇ ਛੱਡ, ਮਿਠੇ ਝਕੋਲੇ ਤਿਆਗ, ਸਗੋਂ ਅਗਨ ਕੁੰਡ ਵਿਚੋਂ ਗੋਤੇ ਲਾ ਲਾ ਕੇ ਨਿਕਲ ਰਹੀ ਹੈ। ਅਪਨੇ ਅਭਾਗੇ ਸੀਸ ਪਰ ਨਦੀ ਨਾਲਿਆਂ ਦਾ ਕੱਕਾ ਕੱਕਾ ਰੇਤਾ, ਗਲੀ ਕੂਚਿਆਂ ਦਾ ਕੂੜਾ ਕਰਕਟ ਤੇ ਟੋਏ ਖਾਤਿਆਂ ਵਿੱਚੋਂ ਪੱਤ ਪਰਾਲ ਚੁਕੀ ਆਉਂਦੀ ਹੈ। ਕੀ ਹੇ ਪਾਪਾਤਮਾਂ ਪੌਣ! ਕੇਵਲ ਤੇਰਾ ਸਾੜਨਾ ਹੀ ਕਾਫੀ ਨਹੀਂ ਸੀ? ਤੇਰਾ ਅੱਗ ਵਰਗਾ ਰੂਪ ਤ੍ਰਿਖੀ ਕਟਾਰੀ ਦੇ ਫੱਟ ਤੋਂ ਘੱਟ ਸੀ?

ਹਾਏ ਲੋਕੋ! ਅੱਜ ਇਹ ਵਾਯੂ ਖਾਯੂ ਖਾਯੂ ਕਰ ਰਹੀ ਹੈ, ਆਹ ਲਓ ਕਹਰ ਦੀ ਅੰਧੇਰੀ ਟੁਟਕੇ ਆ ਗਈ! ਅੰਧੇਰੀ ਕੀ ਹੈ ਮਾਨੋਂ ਇਕ ਵਾਰਗੇ ਹੀ ਸਾਰੀ ਪ੍ਰਿਥਵੀ ਪਰ ਕਾਲੀ ਬੋਲੀ ਰਾਤ ਛਾ ਗਈ :

*ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ।*
*ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ ।।*
*( ਸ੍ਰੀ ਗੁਰੂ ਗ੍ਰੰਥ ਸਾਹਿਬ ਜੀ )*

ਉਹ! ਓਹ! ਚਾਰ ਚੁਫੇਰੇ ਅੰਧੇਰ ਹੀ ਅੰਧੇਰ ਘੁਪ ਫੈਲ ਗਿਆ, ਹੱਥ ਪਸਾਰਿਆ ਨਜ਼ਰ ਨਹੀਂ ਔਂਦਾ, ਆਪਨੇ ਪਰਾਏ ਦੀ ਪਛਾਣ ਨਹੀਂ ਰਹੀ, ਜਗਤ ਦੇ ਜੀਵ ਜੰਤ ਹੋਰ ਵੀ ਦੁਖੀ ਹੋ ਗਏ, ਇਸ ਅੰਧਾ ਧੁੰਦ ਤੇ ਕਹਿਰ ਦੇ ਵਕਤ ਵਿਚ ਖਲਕਤ ਪਰ ਹੋਰ ਵੀ ਅਨੇਕਾਂ ਆਫਤਾਂ ਟੁਟਕੇ ਆ ਪਈਆਂ। ਏਹੋ ਜਿਹੀ ਗਜ਼ਬ ਦੀ ਅੰਧੇਰੀ ਕਹਿੰਦੇ ਹੁੰਦੇ ਸਨ ਕੇ ਸੁਮੇਰ ਪਰਬਤ ਨੂੰ ਉਡਾਵਨ ਲਈ ਪ੍ਰਲੈ ਵਾਲੇ ਦਿਹਾੜੇ ਵਿਚ ਆਵੇਗੀ, ਕੀ ਏਹ ਪੌਰਾਣਕ ਗਪੌੜਾ ਸੱਚ ਹੋ ਗਿਆ?

ਹਾਏ! ਪਾਪਣ ਪੌਣ! ਕਿਉਂ ਭੰਨਦੀ ਹੈਂ ਧੌਣ! ਕਰ ਗੌਣ! ਕੀ ਤੈਨੂੰ ਤਰਸ ਨਹੀਂ? ਕਿਉਂ ਬਣ ਗਈ ਕੋਈ ਕੌਣ! ਪਰ ਹਾ! ਲੋਕੋ! ਇਸ ਵੈਰਨ ਨੂੰ ਕਿਥੇ ਤਰਸ ਤੇ ਕਿਥੇ ਦਯਾ! ਅੱਖ ਦੇ ਫੋਰ ਵਿਚ ਹੀ ਕੁਝ ਦਾ ਕੁਝ ਕਰ ਦਿਖਾਇਆ।

ਓਹ ਕਾਦਰ ਤੇਰੇ ਰੰਗ! ਤੇ ਹੇ ਵਾਹਿਗੁਰੂ! ਤੇਰੀ ਰਜ਼ਾ!

ਹਾਏ! ਲੋਹੜ ਟੁਟਕੇ ਪੈ ਗਿਆ, ਏਹ ਦੁਸ਼ਟ ਵਾਯੂ ਨਾ ਨਿਰਾ ਅਗਨ ਰੂਪ ਹੋਕੇ ਹੀ ਸਾੜਦੀ ਹੈ, ਸਗੋਂ ਹੋਰ ਭੀ ਹੱਥ ਵਿਖਾਨ ਲੱਗੀ, ਕਹਿਰ ਢਾਂਦੀ ਹੋਈ ਜ਼ੋਰ ਨਾਲ ਵਗੀ। ਆਪਨੇ ਬੇਗ ਨੂੰ, ਬੇਗ ਪਰ ਸ੍ਵਾਰ ਕੀਤਾ, ਆਹ ਲਓ ਵਡੇ ਵਡੇ ਭਾਰੀ ਪੁਰਾਤਨ ਰੁਖ ਉਚੇ ਉਚੇ ਮਹੱਲ ਤੇ ਅਟਾਰੀਆਂ, ਸਾਫ ਢਾਹ ਸੁਟੇ। ਸੈਂਕੜੇ ਪਤਲੇ ਪਤਲੇ ਅਤੇ ਸੁੰਦਰ ਸਰੂਆਂ ਵਰਗੇ ਸਿਧੇ ਰੁਖ ਅਧਵਾਟਿਓਂ ਜਰੜ ਜਰੜ ਕਰਕੇ ਤ੍ਰੋੜ ਮ੍ਰੋੜ ਸੁਟੇ, ਲਖਾਂ ਹੀ ਜੜੋਂ ਕਢ ਵਗਾਏ, ਸਾਫ ਕਰ ਦਿਤੇ ਹਨ, ਕੋਹਾਂ ਤੀਕਰ ਮੈਦਾਨ ਚੌੜ ਚੁਪੱਟ ਕਰ ਦਿਤੇ ਹਨ ਜੰਗਲ ਤੇ ਸੁਕੀਜੇ ਹੋਏ ਬਾਗ ਵੈਰਾਨ!

ਪੰਖੀ ਵਿਚਾਰੇ ਇਸ ਜਾਹਲ ਵਾਯੂ ਨੇ ਅਪਨੇ ਬੇਗ ਪਰ ਸਵਾਰ ਕਰਕੇ ਲੱਖਾ ਕੋਹਾਂ ਪਰ ਜਾ ਜ਼ਮੀਨ ਨਾਲ ਪਟਕਾਕੇ

ਮਾਰ ਸੁਟੇ, ਲੱਖਾਂ ਦੇ ਖੰਭ ਟੁਟੇ, ਕ੍ਰੋੜਾਂ ਦੇ ਪ੍ਰਾਣ ਹੁਟੇ, ਸੈਂਕੜਿਆਂ ਨੂੰ ਕਾਲੀ ਧਾਰ ਬਿਖੜੇ ਪਹਾੜਾਂ ਉਤੇ ਜਾ ਪਟਕਾਇਆ, ਅਨੇਕਾਂ ਨੂੰ ਡੂੰਘੀ ਧਾਰ ਖਾਰੇ ਸਮੁੰਦਰਾਂ ਵਿਚ ਜਾ ਬਹਾਇਆ! ਹਾ! ਡਾਇਣ ਵਾਯੂ ਤੇਰਾ ਅੱਤਯਾਚਾਰ! ਤੇ ਹੇ ਘੋਰ ਪਾਪੀ ਸਮੇਂ ਤੇਰੀ ਚਾਲ!

ਏਸੇ ਹਾਲਤ ਵਿਚ ਖਲਕਤ ਕੁਝ ਦੇਰ ਤਕ ਰਿਝਦੀ ਪੱਕਦੀ ਰਹੀ, ਲੱਖਾਂ ਤੇ ਕ੍ਰੋੜਾਂ ਜਾਨਾਂ ਦੇ ਅੰਤ ਹੋਏ, ਕੁਝ ਚਿਰ ਤੋਂ ਬਾਅਦ ਪੌਣ ਦੇਵਤਾ ਨੇ ਖਿਮਾਂ ਕੀਤੀ, ਓਹ ਅੰਧੇਰੀ ਤੇ ਕਾਲੀ ਬੋਲੀ ਰਾਤ ਹਟਕੇ ਕੁਝਕੁ ਉਜਾਲਾ ਹੋਇਆ। ਹੁਨ ਪ੍ਰਿਥਵੀ ਪਰ ਸਾਫ ਸਾਫ ਚੀਜ਼ਾਂ ਨਜ਼ਰ ਪੈਣ ਲੱਗ ਪਈਆਂ, ਧੰਨਯ ਵਾਹਿਗੁਰੂ ਤੇਰੀ ਕ੍ਰਿਪਾ! ਅਕਾਸ਼ ਵਲ ਨਿਗਾਹ ਮਾਰੀ ਤਾਂ ਨੀਲੇ ਨੀਲੇ ਰੰਗ ਦੇ ਤਿੜ੍ਹ ਖੰਭੀਆਂ ਵਰਗੇ ਟਾਵੇਂ ਟਾਵੇਂ ਬਦਲਾਂ ਨੇ ਆਕੇ ਸੂਰਜ ਭਗਵਾਨ ਹੋਰਾਂ ਨਾਲ ਲੁਕ ਮਚਾਈਆਂ ਦੀ ਖੇਡ ਆਰੰਭ ਦਿਤੀ। ਥੋੜੀ ਜਿਹੀ ਸ਼ਾਂਤਿ ਸੰਸਾਰ ਦੇ ਰਹਿੰਦੇ ਖੂੰਹਦੇ ਜੀਵਾਂ ਨੂੰ ਆਈ ਸੀ ਤੇ ਦੋ ਚਾਰ ਸਾਹ ਜਲਦੇ ਬਲਦੇ ਜੀਵ ਜੰਤੂਆਂ ਨੇ ਲਏ ਸਨ ਤਾਂਹੀਓਂ ਖਬਰ ਕਿ ਸੂਰਜ ਹੋਰੀਂ ਅਪਨੀ ਧੁਨਿ ਦੇ ਪੱਕੇ ਅੱਗ ਵਰਗੇ ਮੂੰਹ ਨੂੰ ਕੱਢਕੇ ਅੱਖਾਂ ਪਾੜ ਪਾੜ ਕੇ ਆ ਤੱਕਨ ਲਗੇ। ਭਾਵੇਂ ਸ਼ਰਮ ਰੂਪੀ ਬੱਦਲ ਅਨੇਕ ਚਾਲਾਂ ਪਾ ਪਾ ਕੇ ਸੂਰਜ ਭਗਵਾਨ ਤਾਈਂ ਘੁੰਡ ਮਾਰਨ ਲਈ ਆ ਰਹੇ ਸਨ ਪਰ ਏਹ ਦੇਵਤੇ ਨਵੀਂ ਵਿਯਾਹੁਤ ਵਹੁਟੀ ਵਾਂਗੂੰ ਅਪਨੇ ਸੁਹੱਪਣ ਦੇ ਮਦ ਵਿਚ ਕਦੇ ਮੂੰਹ ਨੂੰ ਢੱਕ ਲੈਂਦੇ ਹਨ, ਮਾਨੋਂ ਲੁਕਣ ਮੀਟੀ ਦੀ ਖੇਡ ਜਾਰੀ ਹੋਕੇ ਅਚਰਜ ਸਮਾਂ ਬੰਨ੍ਹ ਰਹੀ ਹੈ। ਇਕੁਰ ਹੀ ਅਹੰਕਾਰੀ ਸੂਰਜ ਦੇਵਤਾ ਅਹੰਕਾਰ ਦੀ ਅੱਗ ਦੇ ਦੱਧੇ ਹੋਏ ਧਰਮ ਰੂਪੀ ਬਦਲਾਂ ਹਿਠਾਂ ਲੁਕਣਾਂ ਨਹੀਂ ਚਾਹੁੰਦੇ, ਪਰ ਹੁਨ ਅਕਾਲ ਪੁਰਖ ਦੀ ਮਰਜੀ ਤਾਂ ਇਸ ਅਤਯਾਚਾਰ ਨੂੰ ਢੱਕ ਲੈਣ ਦੀ ਸੀ, ਜਿਸਤੇ ਚਾਰ ਚੁਫੇਰਿਓਂ ਹੀ ਉਮਡ ਉਮਡ ਕੇ ਨੀਲੀਆਂ ਤੇ ਕਾਲੀਆਂ ਘਟਾਂ ਦੇ ਦਰਸ਼ਨ ਹੋਨ ਲੱਗੇ, ਇਹਨਾਂ ਘਟਾਂ ਦੇ ਜੋਰ ਸ਼ੋਰ ਵਿਚ ਹੀ ਸੂਰਜ ਹੋਰਾਂ ਨੇ ਅਪਨੀ ਭੈੜੀ ਵਾਦੀ ਨੂੰ ਫਿਰ ਚਿਤ ਚੇਤੇ ਕੀਤਾ, ਇਕ ਭਰਾੜ ਜਿਹੇ ਵਿਚ ਨੂੰ ਜਲਦਾ ਬਲਦਾ ਮੂੰਹ ਕਢਕੇ ਫਿਰ ਝਾਤੀ ਪਾਈ, ਹੋਰ ਪ੍ਰਿਥਵੀ ਪਰ ਛਾਂ ਹੋਨ ਦੇ ਕਾਰਨ ਕਈ ਇਕ ਖਾਸ ਖਾਸ ਥਾਵਾਂ ਪਰ ਕਿਰਨਾਂ ਇਜੇ ਹੀਆਂ ਮਨੋਹਰ ਜਾਪਣ ਲਗੀਆਂ ਕਿ ਕੀਹ ਵਰਣਨ ਕਰਕੇ ਦਸਿਆ ਜਾਵੇ। ਪਛੋਂ ਦੇ ਰੁਖ ਨੂੰ ਜਦ ਨਿਗਾਹ ਮਾਰਕੇ ਡਿਠਾ ਤਾਂ ਹਰੀ ਹਰੀ ਤੇ ਲਾਲ ਲਾਲ ਰੰਗ ਦੀ ਧਾਰੀ ਵਾਲੀ "ਬੁਢੀ ਦੀ ਪੀਂਘ" (Rainbow) ਅਸਮਾਨ ਵਿਚ ਕਮਾਨ ਵਾਂਗੂੰ ਦਿਖਾਈ ਦਿਤੀ, ਸੂਰਜ ਦੀਆਂ ਕਿਰਣਾਂ ਨੇ ਨਾਲ ਮਿਲਕੇ ਇਕ ਧਾਰੀ ਜਰੀ ਦੀ ਹੋਰ ਵੀ ਕੱਢ ਦਿਤੀ, ਉਸ ਪੀਂਘ ਦੇ ਥੱਲੇ ਜ਼ਮੀਨ ਪਰ ਕੀ ਵੇਖੀਏ ਜੋ ਇਕ ਹਰੇ ਹਰੇ ਬ੍ਰਿਛਾਂ ਦਾ ਘਰੂੰਬਲਾ (ਸੰਘਟ) ਨਜ਼ਰ ਪੈਣ ਲੱਗਾ, ਓਹਨਾਂ ਰੁਖਾਂ ਦੇ ਅਕੱਠ ਪਰ ਸੂਰਜ ਦੀਆਂ ਕਿਰਨਾਂ ਦੀ ਝਲਕ ਇਸਤਰਾਂ ਪੈਣ ਲਗੀ ਜਾਣੀ ਦੀ ਸਾਰੇ ਬ੍ਰਿਛਾਂ ਪਰ ਸੋਨੇ ਦੀ ਝਾਲ ਫਿਰੀ ਹੋਈ ਹੈ। ਕਦੀ ਸਬਜ਼ ਸਬਜ਼ ਪੱਤਰਾਂ ਦੀ ਹਰਯਾਵਲ, ਕਦੀ ਸੂਰਜ ਦੀਆਂ ਕਿਰਣਾਂ ਦਾ ਜ਼ਰਦ ਜ਼ਰਦ ਅਕਸ ਇਸਤਰਾਂ ਲਿਸ਼ਕਾਂ ਮਾਰਨ ਲੱਗਾ ਜਿਵੇਂ ਕੋਈ ਦਸਦਾ ਹੋਏ ਕਿ : "ਆਓ ਲੋਕੋ! ਵੇਖੋ ਮੇਰੇ ਰੰਗ! ਮੈਂ ਕਿਸ ਢੰਗ ਦਾ ਮਨੋਹਰ ਤੇ ਅਮਰ ਫਲਾਂ ਅਰ ਪਤ੍ਰਾਂ ਦਾ ਸੰਯੁਕਤ ਮਨੋਹਰ ਬਾਗ ਹਾਂ, ਮੇਰੇ ਵਿਚ ਕੀਹ ਕੀਹ ਖੂਬੀਆਂ ਹਨ, ਮੇਰੀ ਛਾਇਆ ਵਿੱਚ ਕਿਤਨੇਕੁ ਅਰਾਮ ਹਨ, ਤੇ ਮੇਰੇ ਫਲਾਂ ਵਿਚ ਕੀ ਕੁਝ ਮਿਠਾਸ ਅਰ ਫੁਲਾਂ ਵਿਚ ਖ਼ੁਸ਼ਬੋ ਹੈ"।

ਏਸ ਪੁਰ ਜੋਸ਼ ਅਤੇ ਉੱਚੀ ਅਵਾਜ਼ ਦੇ ਸੱਦੇ ਨੂੰ ਸੁਣਕੇ ਮੇਰੇ ਚਿੱਤ ਨੂੰ ਸਾਹਸ ਬੱਝ ਗਈ, ਅਰ ਨਿਸਚਾ ਹੋ ਗਿਆ ਕਿ ਉਸ ਕਾਦਰ ਨੇ ਜਿਥੇ ਇਤਨੇ ਸਾਮਾਨ ਮਾਰਨ ਵਾਸਤੇ ਕੀਤੇ ਹਨ, ਜਰੂਰ ਕੋਈ ਨ ਕੋਈ ਥਾਂ ਬਚਾਣ ਲਈ ਭੀ ਹੋਵੇਗੀ। ਮੈਨੂੰ ਤੀਬਰ ਇਛਾ ਹੋਈ ਕਿ ਬਾਗ ਦੇ ਦ੍ਰਸ਼ਨ ਕਰਕੇ ਅਪਨੇ ਵਰਤਮਾਨ ਕਾਲ ਦੇ ਦੁਖ ਦੂਰ ਕਰਾਂ, ਪਰ ਮੈਂ ਦਿਲੋਂ ਹੈਰਾਨ ਸੀ ਅਰ ਚਿੱਤ ਮੇਰਾ ਚੱਕ੍ਰਿਤ ਹੁੰਦਾ ਸੀ ਕਿ ਕੀ ਇਜੇਹੇ ਦੁਰਭਿਖ ਸਮੇਂ ਵਿਚ ਵੀ ਕੋਈ ਬਾਗ ਜ਼ਮੀਨ ਦੇ ਟੁਕੜੇ ਪਰ ਹਰਾ ਭਰਾ ਰੈਹ ਸਕਦਾ ਹੈ? ਮੈਂ ਇਹ ਗਣਤਾਂ ਗਣਦਾ ਹੀ ਟੁਰ ਪਿਆ, ਦਿੱਸਣ ਵਿਚ ਬਾਗ ਦਾ ਫਾਸਲਾ ਕੇ ਵਲ ਹਸਤਾਮਲ ਵਤ ਸੀ ਪਰ ਜਿਉਂ ਜਿਉਂ ਮੈਂ ਅਗੇ ਵਧਦਾ ਸਾਂ ਇਹ "ਮਨੋਹਰ ਬਾਗ" ਨੇੜੇ ਹੋਣ ਦੀ ਥਾਂ ਸਗੋਂ ਦੂਰ ਪਰੇ ਹੁੰਦਾ ਜਾ ਰਿਹਾ ਸੀ। ਮੈਂ ਹੋਰ ਵੀ ਹੈਰਾਨ ਹੋਇਆ ਕਿ ਇਹ ਕੀ ਅਚਰਜ ਖੇਡ ਬਣੀ ਹੈ, ਕੀ ਏਹ ਬਾਗ ਹੈ ਜਾਂ ਮ੍ਰਿਗ ਤ੍ਰਿਸ਼ਨਾਂ ਦਾ ਜਲ? ਇੰਨੇ ਨੂੰ ਮੇਰੇ ਕੰਨਾਂ ਵਿਚ ਅਵਾਜ਼ ਪਈ

ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨਾ ਮੁਹਡੜਾ।
ਨਾਨਕ ਸਿਝਿ ਇਵੇਹਾ ਵਾਰ ਬਹੁੜਿ ਨ ਹੋਵੀ ਜਨਮੜਾ ।।

*( ਸ੍ਰੀ ਗੁਰੂ ਗ੍ਰੰਥ ਸਾਹਿਬ ਜੀ )*

ਮੈਂ ਆਹੁਲਕੇ ਪੈਰ ਪੁਟਿਆ। ਚਿਰਾਂ ਤਕ ਪੈਂਡਾ ਕਰਦਾ ਚਲਾ ਗਿਆ, ਆਖਰ ਥਕਿਆ, ਬਲ ਘਟਿਆ, ਦਿਲ ਟੁਟਿਆ ਅਰ ਅੱਕਿਆ, ਪੈਰਾਂ ਵਿਚ ਛਾਲੇ ਪਏ, ਪੈਂਡੇ

ਵਿੱਚ ਲੱਖਾਂ ਤੇ ਕਰੋੜਾਂ ਮੁਸ਼ਕਲਾਂ ਪੇਸ਼ ਆਈਆਂ ਭੁਖ ਅਰ ਤ੍ਰੇਹ ਨੇ ਵਿਯਾਕੁਲ ਕੀਤਾ, ਪਰ ਮੰਜ਼ਲ ਅਜੇ ਵੀ ਨਹੀਂ ਮੁਕੀ। ਫੇਰ ਇਕ ਅਵਾਜ਼ ਕੰਨ ਵਿਚ ਪਈ :

ਜਉ ਤਉ ਪ੍ਰੇਮ ਖੇਲਣ ਕਾ ਚਾਉ।
ਸਿਰੁ ਧਰਿ ਤਲੀ ਗਲੀ ਮੇਰੀ ਆਉ ।।

*( ਸ੍ਰੀ ਗੁਰੂ ਗ੍ਰੰਥ ਸਾਹਿਬ ਜੀ )*

ਇਸ ਜਾਦੂ ਭਰੀ ਕਲਾਮ ਨੂੰ ਸੁਣਕੇ ਮੇਰੇ ਦਿਲ ਵਿਚ ਹੋਰ ਵੀ ਉੱਦਮ ਦੀ ਪਾਣ ਚੜ੍ਹ ਗਈ ਜਾਂ ਮੈਂ ਅੰਞ ਆਖਾਂਗਾ ਕਿ ਇਸ ਜਾਦੂ ਭਰੀ ਕਲਾਮ ਦੀ ਲੋਹੇ ਵਰਗੀ ਕਰੜੀ ਪਰ ਰੇਸ਼ਮ ਨਾਲੋਂ ਨਰਮ ਡੋਰ (ਜੰਜੀਰ) ਨਾਲ ਬੰਧੀਜ ਕੇ ਮੈਂ ਇਸਤਰਾਂ ਖਿੱਚਿਆ ਗਿਆ ਜਿਕੁਰ ਪਤੰਗ ਨੂੰ ਡੋਰ ਧਰੂਹ ਲੈਂਦੀ ਹੈ, ਇਸ ਡੋਰ ਦੀ ਖਿੱਚ ਦੇ ਮਗਰ ਹੀ ਮੈਂ ਆਸਰੇ ਲੱਗਾ ਚਲਾ ਗਿਆ, ਪਰ ਮੈਨੂੰ ਮੁੜ ਮੁੜ ਕੇ ਇਹ ਹੈਰਾਨੀ ਫੇਰ ਲਗਦੀ ਸੀ, ਕਿ ਕੀ ਇਹ ਬਾਗ ਹੀ ਹੈ ਜਾਂ ਅਕਾਸ਼ ਫੁਲ? ਕਿਤੇ ਇਹ ਓਹੋ ਬਾਗ ਤਾਂ ਨਹੀਂ ਜਿਸਨੂੰ ਰਾਜੇ ਹਰੀ ਚੰਦ ਦੀ ਨਗਰੀ ਵਿਚ ਕਹਿੰਦੇ ਹਨ ਪਰ ਓਹ ਤਾਂ ਅਕਾਸ਼ ਵਿਚ ਸੀ ਅਰ ਇਹ ਮੈਨੂੰ ਸਾਫ ਜ਼ਮੀਨ ਪਰ ਦਿਖਾਈ ਦੇ ਰਿਹਾ ਹੈ। ਇਸੇ ਤਰਾਂ ਮੈਂ ਇਸ ਭ੍ਰਾਰਮਕ ਦਸ਼ਾ ਵਿਚ ਹੀ ਉਸ ਡੋਰ ਦੇ ਨਾਲ ਖਿਚੀਂਦਾ ਚਲਾ ਗਿਆ, ਪਰ ਉੱਦਮ ਇਕ ਇਜੇਹੀ ਚੀਜ ਹੈ ਜਿਸਦੀ ਬਾਬਤ ਸ਼ੇਖ ਸ਼ਾਅਦੀ ਦਾ ਕਥਨ ਹੈ ਕਿ ''ਹਿੰਮਤੇ ਮਰਦਾਂ ਮਦਦੇ ਖੁਦਾ'' ਅਰਥਾਤ ਉੱਦਮੀ ਪੁਰਖ ਦੀ ਸਹਾਇਤਾ ਵਾਹਿਗੁਰੂ ਆਪ ਕਰਦਾ ਹੈ। ਸਗਲ ਬਿਧੀ ਜੁਰਿ ਆਹਰੁ ਕਰਿਆ ਤਜਿਓ ਸਗਲ ਅੰਦੇਸਾ ।।

*(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ )*

ਇਥੇ ਪਹੁੰਚਕੇ ਮੈਨੂੰ ਸਮਝ ਨਹੀਂ ਲਗੀ ਕਿ ਮੇਰੀ ਇਜੇਹੀ ਬਿਖੜੀ ਮੰਜ਼ਲ ਕਿਕੁਰ ਤੈਹ ਹੋ ਗਈ, ਮੈਂ ਭਾਵੇ ਕਸ਼ਟਾਂ ਵਿਚੋਂ ਪੈਂਡਾ ਕਰਨਾ ਅਰੰਭ ਕੀਤਾ ਸੀ ਅਰ ਰਸਤੇ ਵਿਚ ਵੀ ਕੋਈ ਘਟ ਦੁਖ ਨਹੀਂ ਸਨ ਭੋਗੇ, ਚਾਹੀਦਾ ਸੀ ਕਿ ਰਸਤੇ ਦੀ ਥਕਾਵਟ ਨਾਲ ਮੈਂ ਅਤਯੰਤ ਥਕਤ ਹੋਕੇ ਚੂਰ ਹੁੰਦਾ ਅਰ ਮੰਜ਼ਲ ਪਰ ਪਹੁੰਚਨ ਦੇ ਵਕਤ ਤੋੜੀ ਐਨ ਠੀਕ ਮੇਰੀ ਸਮਾਪਤੀ ਹੋ ਜਾਂਦੀ; ਪਰ ਨਹੀਂ! ਇਜੇਹਾ ਜੋ ਕੁਝ ਹੋਇਆ ਓਹ ਕੇਵਲ ਹੁਨ ਤੋਂ ਪਹਿਲੇ ਪਹਿਲੇ ਹੋ ਚੁਕਾ ਸੀ! ਹੁਣ ਜਦ ਮੇਰੀ ਮੰਜ਼ਲ ਐਨ ਮੁਕ ਗਈ, ਤਦ ਮੈਨੂੰ ਇਕ ਨਸ਼ਾ ਜਿਹਾ ਚੜ੍ਹ ਗਿਆ, ਪਹਿਲਾਂ ਤਾਂ ਮੈਂ ਮਾਲੂਮ ਕੀਤਾ ਕਿ ਸ਼ਾਇਦ ਮੈਨੂੰ ਆਪਣੇ ਟਿਕਾਣੇ ਸਿਰ ਪੁਜਨ ਦੀ ਜੋ ਖੁਸ਼ੀ ਹੋਈ ਹੈ ਉਸਦਾ ਅਮਲ ਹੋਵੇਗਾ। ਪਰ ਮੇਰੀ ਡਾਢੀ ਘੋਖ ਨੇ ਪਤਾ ਕਢਿਆ ਜੋ ਏਹ ਨਸ਼ਾ ਕੋਈ ਹੋਰ ਹੀ ਹੈ। ਹੁਣ ਮੇਰੀ ਹੈਰਾਨੀ ਹੋਰ ਵੀ ਵਧਣ ਲਗੀ, ਮੈਂ ਸੋਚਦਾ ਸਾਂ ਕਿ ਇਸ ਵਕਤ ਸ਼ਰਾਬ ਮੈਂ ਨਹੀਂ ਪੀਤੀ, ਭੰਗ ਦਾ ਨਾਉਂ ਤਕ ਨਹੀਂ ਸੁਣਿਆ, ਅਫੀਮ ਦੀ ਕੰਨਾਂ ਵਿਚ ਸੋ੍ਤ ਤਕ ਨਹੀਂ ਪਈ, ਇਹ ਅਮਲ ਮੈਨੂੰ ਹੈ ਤਾਂ ਕਿਸ ਚੀਜ਼ ਦਾ ਹੈ? ਏਹ ਮਸਤੀ ਮੈਨੂੰ ਹੈ ਤਾਂ ਕਿਉਂ ਹੈ? ਪੈਰ ਨੰਗੇ, ਸਿਰ ਪਰ ਛਾਤਾ ਨਹੀਂ ਨਾ ਹੀ ਕੋਈ ਸਾਇਆ ਹੀ ਸੀ, ਪਰ ਆਹਾ! ਉਸ ਕਾਦਰ ਦੀ ਕ੍ਰਿਪਾ ਦਾ ਕੁਝ ਲੇਖਾ ਹੈ?

**7. ਸੰਖਿਆ ਕੋਸ਼ ਬਾਰੇ**

'ਸੰਖਿਆ ਕੋਸ਼' ਦੀ ਉਥਾਨਕਾ ਵਿੱਚ ਗੁਰਬਖ਼ਸ਼ ਸਿੰਘ 'ਕੇਸਰੀ' ਨੇ ਇਸ ਰਚਨਾ ਨੂੰ ਬਿਕ੍ਰਮੀ ਸੰਮਤ 2014 ਵਿੱਚ ਮੁਕੰਮਲ ਹੋਏ ਦੱਸਿਆ ਹੈ। ਇਹ ਉਥਾਨਕਾ 'ਕੇ ਸਰੀ' ਜੀ ਨੇ ਦਸੰਬਰ 1957 ਵਿੱਚ ਲਿਖੀ। ਬਿਕ੍ਰਮੀ ਸੰਮਤ ਅਨੁਸਾਰ ਵੀ ਇਹ ਸਮਾਂ ਈ. 1957 ਬਣਦਾ ਹੈ। ਇਸ ਸੰਨ ਤੋਂ ਚਾਰ ਸਾਲ ਪਿੱਛੋਂ ਇਹ ਰਚਨਾ ਪੁਸਤਕ ਰੂਪ ਵਿੱਚ ਆ ਸਕੀ। ਇਸ ਦਾ ਅਰਥ ਹੈ ਕਿ ਇਹ ਪੁਸਤਕ ਭਾਵੇਂ ਲੇਖਕ ਨੇ ਆਪਣੇ ਦੇਹਾਂਤ ਤੋਂ ਇੱਕ ਸਾਲ ਪਹਿਲਾਂ ਪੂਰੀ ਕਰ ਲਈ ਸੀ ਪਰ ਇਹ ਉਸ ਦੇ ਪੂਰੇ ਹੋ ਜਾਣ ਤੋਂ ਤਿੰਨ ਸਾਲ ਪਿੱਛੋਂ ਪਹਿਲੀ ਵਾਰ ਸਤੰਬਰ 1961 ਈ: ਵਿੱਚ ਪੰਜਾਬੀ ਸਾਹਿੱਤ ਅਕਾਡਮੀ, ਲੁਧਿਆਣਾ ਵੱਲੋਂ ਪ੍ਰਕਾਸ਼ਿਤ ਕੀਤੀ ਗਈ। ਪਹਿਲੀ ਛਾਪ 1000 ਕਾਪੀਆਂ ਛਪੀਆਂ। ਤਦ ਇਸ ਦੀ ਪ੍ਰਤਿ ਕਾਪੀ ਕੀਮਤ ਛੇ ਰੁਪਏ ਪੰਜਾਹ ਪੈਸੇ ਰੱਖੀ ਗਈ ਸੀ। ਫਿਰ ਇਸ ਦੀ ਸੋਧੀ ਹੋਈ ਕੀਮਤ ਪੰਦਰਾਂ ਰੁਪਏ ਰੱਖੀ ਗਈ। ਪੰਜਾਬੀ ਸਾਹਿਤ ਅਕਾਡਮੀ ਨੇ ਇਸ ਪੁਸਤਕ ਨੂੰ ਮੁੜ 2007 ਈ: ਵਿੱਚ ਛਾਪਿਆ ਅਤੇ ਇਸ ਦੀ ਕੀਮਤ 200/ ਰੁਪਏ ਰੱਖੀ ਗਈ।

ਇਸ ਪੁਸਤਕ ਬਾਰੇ ਸ਼ਮਸ਼ੇਰ ਸਿੰਘ ਅਸ਼ੋਕ ਨੇ ਖਾਲਸਾ ਪਾਰਲੀਮੈਂਟ ਗਜ਼ਟ ਵਿੱਚ ਛਪੇ ਮਜ਼ਮੂਨ ਵਿੱਚ ਟਿੱਪਣੀ ਕੀਤੀ ਹੈ। ਇਸ ਅਨੁਸਾਰ ਸੰ. 1926 ਤੋਂ ਬਾਦ 'ਕੇਸਰੀ' ਜੀ ਨੇ ਘਰੋਗੀ ਉਲਝੇਵਿਆਂ ਦੇ ਬਾਵਜੂਦ ਸਾਹਿਤਕ ਸੇਵਾ ਦਾ ਬਹੁਤ ਵਡਾ ਕੰਮ ਕੀਤਾ ਹੈ। 'ਸੰਖਿਆ ਕੋਸ਼' ਪੁਸਤਕ ਬਹੁਤ ਵਡੀ ਜਖਾਮਤ ਵਿਚ ਤਿਆਰ ਕਰ ਦਿੱਤੀ ਹੈ ਜਿਸ ਦੇ ਦੋ ਭਾਗ ਹਨ। ਇਸ ਪੁਸਤਕ ਦੀ ਦੂਜੀ ਛਾਪ ਵਿੱਚ 'ਮੁਢਲੇ ਸ਼ਬਦ' ਸਿਰਲੇਖ ਹੇਠ ਗੁਰਭਜਨ ਗਿੱਲ ਨੇ ਲਿਖਿਆ ਹੈ-

'' ਸੰਖਿਆ ਕੋਸ਼ ਸਾਡੇ ਵਿਦਵਾਨ ਬਜ਼ੁਰਗ ਲਿਖਾਰੀ ਸ. ਗੁਰਬਖਸ਼ ਸਿੰਘ ਕੇਸਰੀ ਜੀ ਦੀ ਅਜਿਹੀ ਲਿਖਤ ਹੈ ਜਿਸ ਦੇ ਸਹਾਰੇ ਅਸੀਂ 1 ਤੋਂ 100 ਤੀਕ ਫੈਲੀ ਸ੍ਰਿਸ਼ਟੀ ਅੰਕੜਾ ਗਿਆਨ ਤੀਕ ਸਹਿਜ ਸੁਭਾਅ ਪਹੁੰਚ ਜਾਂਦੇ ਹਾਂ। ਭੂਤ ਭਵਿੱਖ ਅਤੇ ਵਰਤਮਾਨ ਵਿਚ ਪੱਸਰੀ ਇਸ ਪੁਸਤਕ ਦੀ ਖ਼ੂਬਸੂਰਤੀ ਹੀ ਇਸ ਗੱਲ ਵਿਚ ਹੀ ਲੁਕੀ ਹੋਈ ਹੈ ਕਿ ਇਹ ਸਾਡੇ ਪੰਜਾਬ ਦੀ ਰਿਗਵੇਦ ਤੋਂ ਲੈ ਕੇ ਹੁਣ ਤੱਕ ਦੀ ਲਿਆਕਤ ਦੇ ਪ੍ਰਮਾਣੀਕ ਹਵਾਲਿਆਂ ਅਤੇ ਅੰਕੜਿਆਂ ਨੂੰ ਪਰਿਭਾਸ਼ਤ ਕਰਦੀ ਹੈ। ਜ਼ਿੰਦਗੀ ਦੀ ਬਹੁ-ਦਿਸ਼ਾਵੀ ਗਿਆਨ ਗੰਗਾ ਵਿਚੋਂ ਗੁਰਬਖਸ਼ ਸਿੰਘ ਕੇਸਰੀ ਨੇ ਸਾਡੇ ਸਾਹਮਣੇ ਉਹ ਗਿਆਨ ਪਰੋਸਿਆ ਹੈ ਜਿਸ ਦੀ ਸਦੀਆਂ ਤੋਂ ਵਿਕਸਤ ਹੋਈ ਵਿਕਾਸ ਰੇਖਾ ਬਾਰੇ ਅਸੀਂ ਲੋਕ ਅਣਜਾਣ ਹਾਂ। ਜੇ ਭਗਤੀ ਦਾ ਜ਼ਿਕਰ ਹੈ ਤਾਂ ਭਗਤੀ ਕਿੰਨੇ ਤਰ੍ਹਾਂ ਦੀ ਹੈ ਉਸਦਾ ਜ਼ਿਕਰ ਹੈ। ਜੇ ਯੁੱਗ ਦਾ ਜ਼ਿਕਰ ਹੈ ਤਾਂ ਯੁੱਗਾਂ ਦੀ ਗਿਣਤੀ ਸਮਝਾਈ ਹੈ। ਵੇਦਾਂ ਵਿਚ ਆਏ ਗਿਆਨ ਨੂੰ ਅੰਕੜਿਆਂ ਦੇ ਬਹਾਨੇ ਵਿਆਖਿਆਨਿਆ ਹੈ। ਜੇ ਗਿਆਨ ਇੰਦਰੀਆਂ ਦੀ ਗੱਲ ਤੁਰੀ ਹੈ ਤਾਂ ਪੰਜ ਗਿਆਨ ਇੰਦਰੀਆ ਦਾ ਸੰਪੂਰਨ ਜ਼ਿਕਰ ਹੈ। ਇਹ ਪੁਸਤਕ ਨਿਰੋਲ ਅੰਕੜੇ ਨਹੀਂ ਸਗੋਂ ਜੀਵਨ ਵਿਹਾਰ ਨਾਲ ਖਹਿ ਕੇ ਲੰਘਦੀ ਲਿਆਕਤ ਦਾ ਪ੍ਰਕਾਸ਼ ਹਨ।''

ਇਸ ਪੁਸਤਕ ਦੇ ਅਰੰਭ ਵਿੱਚ ਦਿੱਤੀ 'ਉਥਾਨਕਾ' ਦੇ ਅੰਤਲੇ ਪੈਰੇ ਵਿੱਚ ਕੇਸਰੀ ਜੀ ਨੇ ਦੋ ਗ੍ਰੰਥਾਂ ਦਾ ਜ਼ਿਕਰ ਕੀਤਾ ਹੈ ਜਿਨ੍ਹਾਂ ਤੋਂ ਸਹਾਇਤਾ ਲਈ ਗਈ ਹੈ। ਲਿਖਿਆ ਹੈ '' ਪੁਸਤਕ ਨੂੰ ਤਿਆਰ ਕਰਨ ਵਿਚ ਪੰਡਤ ਤਾਰਾ ਸਿੰਘ ਨਰੋਤਮ ਰਚਿਤ ਗੁਰ ਗਿਰਾਰਥ ਕੋਸ਼ ਤੇ ਭਾਈ ਕਾਨ੍ਹ ਸਿੰਘ ਨਾਭਾ ਰਚਿਤ ਗੁਰਸ਼ਬਦ ਰਤਨਾਕਰ ਮਹਾਨ ਕੋਸ਼ ਤੋਂ ਲੇਖਕ ਨੂੰ ਅਥਾਹ ਸਹਾਇਤਾ ਮਿਲੀ ਹੈ। ਇਨ੍ਹਾਂ ਅਤੇ ਹੋਰ ਅਨੇਕਾਂ ਵਿਦਵਾਨਾਂ, ਗੁਣੀ ਗਿਆਨੀਆਂ, ਸਾਹਿਤਾਚਾਰਯਾਂ ਤੇ ਵਿਦਿਆ-ਭੂਸ਼ਨਾਂ ਦਾ, ਜਿਨ੍ਹਾਂ ਨੇ ਜੁਗਾਂ ਜੁਗਾਂਤਰਾਂ ਵਿਚ ਵਿਦਿਆ ਦੀ ਜਯੋਤੀ ਨੂੰ ਜਗਦਾ ਰਖਿਆ, ਦਾਸ ਅਤਿ ਧੰਨਵਾਦੀ ਹੈ।'' ਕੇਸਰੀ ਜੀ ਦੇ ਇਹ ਸ਼ਬਦ ਉਨ੍ਹਾਂ ਦੀ ਸਚਿਆਈ, ਈਮਾਨਦਾਰੀ ਅਤੇ ਲੇਖਕ-ਧਰਮ ਨੂੰ ਪ੍ਰਕਾਸ਼ਮਾਨ ਕਰਦੇ ਹਨ।

ਇਸ ਪੁਸਤਕ ਦੀ ਤਿਆਰੀ ਨਾਲ ਜੁੜੀ ਆਪਣੀ ਇੱਕ ਯਾਦ ਕੇਸਰੀ ਜੀ ਦੇ ਦੋਹਤੇ ਰਣਜੋਧ ਸਿੰਘ ਗਿੱਲ ਨੇ ਲਿਖ ਕੇ ਦੱਸੀ ਹੈ। ਜਦੋਂ ਕੇਸਰੀ ਜੀ ਇਸ ਦੇ ਖਰੜੇ ਨੂੰ ਅੰਤਿਮ ਛੋਹਾਂ ਦੇ ਰਹੇ ਸਨ ਤਦ ਉਨ੍ਹਾਂ ਦੀਆਂ ਅੱਖਾਂ ਵਿੱਚ ਮੋਤੀਆ ਉਤਰ ਆਇਆ ਸੀ। ਰਣਜੋਧ ਸਿੰਘ ਗਿੱਲ ਅਨੁਸਾਰ '' ਮੈਂ ਛੇਵੀਂ ਸੱਤਵੀਂ ਚ ਪੜ੍ਹਦਾ ਸਾਂ। ਜੋ ਕੋਈ ਭੀ ਪੰਜਾਬੀ ਲਿਖ ਸਕਦਾ ਸੀ ਉਸ ਨੂੰ ਉਹ ਪਾਸ ਬਿਠਾ ਕੇ ਬੋਲ ਕੇ ਲਿਖਵਾ ਲੈਂਦੇ ਸਨ। ਇੱਕ ਦਿਨ ਉਨ੍ਹਾਂ ਨੇ ਮੈਨੂੰ ਵੀ ਬਿਠਾ ਲਿਆ। 'ਅਠਾਰਾਂ ਸਹਿਸ' ਦਾ ਗੁਰਬਾਣੀ ਚੋਂ ਹਵਾਲਾ ਦੇਣਾ ਸੀ ਤੇ ਮੈਨੂੰ ਨਿੱਤ ਨੇਮ ਗੁਟਕਾ ਲਿਆਉਣ ਨੂੰ ਕਿਹਾ ਤੇ ਜਪੁਜੀ ਸਾਹਿਬ ਦੀ ਖ਼ਾਸ ਉਸ ਪਉੜੀ ਦਾ ਨੰਬਰ ਦੱਸਿਆ ਤੇ ।। ਸਹਸ ਅਠਾਰਹ ਕਹਨਿ ਕਤੇਬਾ ਅਸੁਲੂ ਇਕੁ ਧਾਤੁ।। ਹੂਬਹੂ ਲਿਖਣ ਨੂੰ ਕਿਹਾ ਤਾ ਕਿ ਲੱਗ ਮਾਤਰ ਦਾ ਘਾਟਾ ਵਾਧਾ ਨਾ ਹੋ ਜਾਵੇ।'' ਸੱਚਮੁੱਚ ਇਹ ਪੁਸਤਕ ਕੇਸਰੀ ਜੀ ਦੀ ਲੰਮੀ ਸਾਧਨਾ, ਬੌਧਿਕ ਅਭਿਆਸ, ਭਾਸ਼ਾ ਸੰਜਮ ਅਤੇ ਖੋਜ ਬਿਰਤੀ ਦੀ ਲਖਾਇਕ ਹੈ। ਇਹ ਬੁਨਿਆਦੀ ਲਿਖਤ ਹੈ ਅਤੇ ਇਹ ਹਵਾਲਾ ਗ੍ਰੰਥਾਂ ਦੀ ਕੋਟੀ ਵਿੱਚ ਆਉਂਦੀ ਹੈ। ਉਦਾਹਰਨ ਵਜੋਂ 'ਸੁਦਾਮਾ' ਸ਼ਬਦ ਦੇ ਇੰਦਰਾਜ ਨੂੰ ਹੀ ਲੈ ਲਓ। ਕੇਸਰੀ ਜੀ ਲਿਖਦੇ ਹਨ ਕਿ ਦੋ ਸੁਦਾਮੇ ਹੋਏ ਹਨ। ਗੁਰੂ ਗ੍ਰੰਥ ਸਾਹਿਬ ਵਿੱਚ ਕਿਹੜੇ ਸੁਦਾਮੇ ਦੀ ਰਚਨਾ ਸ਼ਾਮਲ ਹੈ, ਇਸ ਬਾਰੇ ਵਿਸਥਾਰ ਵਿੱਚ ਲਿਖਿਆ ਹੈ। '' ਇਤਿਹਾਸ ਵਿਚ ਆਮ ਤੌਰ ਤੇ ਲਿਖਿਆ ਹੈ ਕਿ ਗੁਰੂ ਗ੍ਰੰਥ ਸਾਹਿਬ ਜੀ ਵਿਚ ਦੂਜੇ ਸੂਰਦਾਸ ਜੀ ਦੀ ਬਾਣੀ ਦਰਜ ਹੈ, ਪਰ ਲੇਖਕ ਨੇ ਇਸ ਵਿਸ਼ੇ ਦੀ ਜੋ ਖੋਜ ਕੀਤੀ ਹੈ ਤਾਂ.. ੩ .. .. ।'' ਅੱਗੇ ਕੇਸਰੀ ਜੀ ਇੱਕ ਇੱਕ ਸ਼ਬਦ ਦੀ ਪੜਤਾਲ ਕਰਕੇ ਅੰਤ ਵਿੱਚ ਦੱਸਦੇ ਹਨ ''ਗੁਰੂ ਗ੍ਰੰਥ ਸਾਹਿਬ ਦੀ ਅਤੇ 'ਸੂਰ ਸਾਗਰ' ਦੀ ਪਹਿਲੀ ਤੁਕ ਵਿਚ 'ਛਾਡੇ' ਤੇ 'ਤਜੋ' ਕੇਵਲ ਇਕ ਪਦ ਦਾ ਭੇਦ ਹੈ। ਜੇ ਇਸ ਪਾਠਾਂਤਰ ਨੂੰ ਛੱਡਿਆ ਜਾਵੇ ਤਾਂ ਇਸ ਤੁਕ ਦੇ ਨਾਲ 'ਸੂਰ ਸਾਗਰ' ਦਾ ਸਾਰਾ ਹੀ ਪਦਾ ਮਿਲਦਾ ਹੈ। ਪਦੇ ਦੇ ਤੁਕਾਂਤ ਤੇ ਸਿਧਾਂਤ ਐਨ ਪਹਿਲੀ ਤੁਕ ਦੇ ਅਨੁਸਾਰ ਹਨ, ਜਿਸ ਤੋਂ ਅਨੁਮਾਨ ਹੁੰਦਾ ਹੈ ਕਿ ਗੁਰੂ ਗ੍ਰੰਥ ਸਾਹਿਬ ਵਾਲੀ ਤੁਕ ਇਸੇ ਬਿਸ਼ਨਪਦੇ ਦੀ ਪਹਿਲੀ ਤੁਕ ਹੈ ਜੋ ਕਿ' 'ਸੂਰ ਸਾਗਰ' ਵਿਚੋਂ ਹੈ। 'ਸੂਰ ਸਾਗਰ' ਪਹਿਲੇ 'ਸੂਰਦਾਸ' ਦੀ ਰਚਨਾ ਹੈ। ਇਤਿਹਾਸਕਾਰ ਕਹਿੰਦੇ ਹਨ ਕਿ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਦੂਜੇ ਸੂਰਦਾਸ ਦੀ ਹੈ। ਮੇਰੀ ਸਮਝ ਵਿਚ ਜੋ ਆਇਆ ਲਿਖ ਦਿਤਾ ਹੈ।''

*98141-57137*

----- 0 -----

ਚਲਦਾ

# ਸੜਕ ਹਾਦਸਿਆਂ 'ਚ ਹੁੰਦੀਆਂ ਮੌਤਾਂ, ਮਹਿਜ਼ ਮੌਤਾਂ ਕਿ ਕਤਲ ?

*ਅਮਰੀਕ ਸਿੰਘ ਸ਼ੇਰ ਖਾਂ*

ਸੱਤਿਆਮੇਵ ਜਯਤੇ ਦੇ ਤੀਜੇ ਸੀਜ਼ਨ ਦੀ ਦੂਜੀ ਕੜੀ 'ਚ ਬੜੇ ਈ ਭਾਵਪੂਰਤ ਮਸਲੇ ਨੂੰ ਛੋਂਹਦਿਆਂ ਸੜਕ ਹਾਦਸਿਆਂ 'ਚ ਰੋਜ਼-ਬ-ਰੋਜ਼ ਜਾ ਰਹੀਆਂ ਲੱਖਾਂ ਜਾਨਾਂ ਨੂੰ ਅਧਾਰ ਬਣਾ ਕੇ ਬੜੀ ਭਾਵਪੂਰਤ ਚਰਚਾ ਕੀਤੀ ਗਈ। ਅੱਜ ਬੇਸ਼ੱਕ ਸਮਾਜ ਦਾ ਹਰ ਵਰਗ ਏਸ ਸੜਕੀ-ਅੱਤਵਾਦ ਤੋਂ ਦੁਖੀ ਹੈ ਪਰ ਹਰ ਕੋਈ ਸਮੱਸਿਆ ਦੇ ਹੱਲ ਲਈ ਕੁਝ ਵੀ ਕਰਨ ਤੋਂ ਆਪਣੇ ਆਪ ਨੂੰ ਅਸਮਰੱਥ ਸਮਝੀ ਬੈਠਾ ਹੈ।

ਇਕ ਤਾਜ਼ਾ ਸਰਵੇਖਣ ਮੁਤਾਬਕ ਸਾਡੇ ਭਾਰਤ ਦੇਸ ਵਿੱਚ ਹਰ ਸਾਲ ੧੦ ਲੱਖ ਦੇ ਕਰੀਬ ਮੌਤਾਂ ਸੜਕੀ ਹਾਦਸਿਆਂ ਵਿੱਚ ਹੋ ਰਹੀਆਂ ਹਨ। ਜੇ ਇਕੱਲੇ ਪੰਜਾਬ ਦੀ ਹੀ ਗੱਲ ਕੀਤੀ ਜਾਵੇ ਤਾਂ ਇਹ ਅੰਕੜਾ ਸਮੁੱਚੇ ਦੇਸ ਦੀ ਔਸਤ ਦੇ ਮੁਕਾਬਲੇ ਕਿਤੇ ਵੱਧ ਹੈ। ਇਕੱਲੇ ਪੰਜਾਬ ਸੂਬੇ ਵਿੱਚ ਹੀ ਪੰਜਾਹ ਹਜ਼ਾਰ ਦੇ ਕਰੀਬ ਜਾਨਾਂ ਹਰ ਸਾਲ ਅਜਾਈਂ ਚਲੀਆਂ ਜਾਂਦੀਆਂ ਹਨ।

ਆਮਿਰ ਖਾਨ ਨੇ ਏਸ ਦੁਖਦੀ ਰਗ ਤੇ ਹੱਥ ਰੱਖ ਕੇ ਸਮਾਜਿਕ ਚੇਤੰਨਤਾ ਲਿਆਉਣ ਲਈ ਆਹਲਾ ਦਰਜ਼ੇ ਦੀ ਭੂਮਿਕਾ ਨਿਭਾਈ ਹੈ। ਉਸਨੇ ਏਨੀਆਂ ਵੱਡੀਆਂ ਮੌਤਾਂ ਲਈ ਜ਼ਿੰਮੇਵਾਰ ਸਾਡੇ ਸਮੁੱਚੇ ਸਿਸਟਮ ਦੀ ਬੜੀ ਬੇਬਾਕੀ ਨਾਲ ਚੀਰ-ਫਾੜ ਕਰਨ ਦੀ ਕੋਸ਼ਿਸ਼ ਕੀਤੀ ਹੈ। ਉਸਦਾ ਸਾਫ ਮੰਨਣਾ ਹੈ ਕਿ ਨਿੱਤ ਦਿਹਾੜੇ ਜਾ ਰਹੀਆਂ ਇਹ ਜਾਨਾਂ ਮਹਿਜ਼ ਹਾਦਸਾ ਨਹੀਂ ਸਗੋਂ ਸਪੱਸ਼ਟ ਰੂਪ ਚ ਜ਼ਿੰਮੇਵਾਰ ਅਹੁਦਿਆਂ ਤੇ ਬੈਠੇ ਲੋਕਾਂ ਦੁਆਰਾ ਕੀਤੇ ਜਾ ਰਹੇ ਕਤਲ ਨੇ। ਜੇ ਇੱਕ ਜੰਬੋ ਜੈੱਟ ਹਵਾਈ ਜਹਾਜ਼ ਡਿੱਗ ਜਾਵੇ ਤੇ ਕੁਝ ਸੈਂਕੜੇ ਲੋਕ ਮਾਰੇ ਜਾਣ ਤਾਂ ਇਹ ਇੱਕ ਵੱਡੀ ਸੁਰਖੀ ਦਾ ਬਾਇਸ ਬਣ ਜਾਂਦਾ ਹੈ। ਹਰ ਕੋਈ ਚਿੰਤਤ ਦਿਖਾਈ ਦਿੰਦਾ ਹੈ। ਕਈ ਤਰ੍ਹਾਂ ਦੇ ਕਮਿਸ਼ਨ ਬੈਠ ਜਾਂਦੇ ਹਨ। ਹਾਲਾਂ ਕਿ ਐਸਾ ਹੋਣਾ ਵੀ ਬੜਾ ਮੰਦ-ਭਾਗਾ ਹੈ ਪਰ ਸੜਕੀ ਹਾਦਸਿਆਂ 'ਚ ਨਿੱਤ ਦਿਹਾੜੇ ਜਾ ਰਹੀਆਂ ਹਜ਼ਾਰਾਂ ਜਾਨਾਂ ਦੀ ਕੋਈ ਜ਼ਿੰਮੇਵਾਰੀ ਲੈਣ ਨੂੰ ਤਿਆਰ ਨਹੀਂ।

ਜਦ ਸ਼ੋਅ ਚ ਬੈਠੇ ਦਰਸ਼ਕਾਂ ਦੀ ਰਾਇ ਲਈ ਗਈ ਤਾਂ ਸਭ ਦਾ ਇਹੀ ਮੰਨਣਾ ਸੀ ਕਿ ਭਾਰਤੀ ਮਾਨਸਿਕਤਾ ਹੀ ਐਸੀ ਬਣ ਚੁੱਕੀ ਹੈ ਕਿ ਅਸੀਂ ਸੜਕ ਹਾਦਸੇ 'ਚ ਹੋਈ ਮੌਤ ਨੂੰ ਹੋਣੀ ਦਾ ਕਹਿਰ ਮੰਨ ਬੈਠਦੇ ਹਾਂ ਤੇ ਇਸ ਹਾਦਸੇ ਲਈ ਜ਼ਿੰਮੇਵਾਰ ਲੋਕਾਂ ਬਾਬਤ ਮੂੰਹ ਖੋਲ੍ਹਣਾ ਵੀ ਆਪਣੀ ਤੌਹੀਨ ਸਮਝਦੇ ਹਾਂ। ਅਸੀਂ ਤਰ੍ਹਾਂ ਤਰ੍ਹਾਂ ਦੀਆਂ ਅੰਧਵਿਸ਼ਵਾਸੀ ਧਾਰਨਾਵਾਂ ਨੂੰ ਹਵਾ ਦੇ ਕੇ ਅਸਲ ਕਾਰਨਾਂ ਦਾ ਪਤਾ ਲਗਾਉਣ ਤੋਂ ਨਿਰੰਤਰ ਭੱਜਦੇ ਰਹਿੰਦੇ ਹਾਂ। ਅਖੇ, ਬੱਸ ਜੀ ਵਕਤ ਆਣ ਪੁੱਜਾ ਸੀ।

ਜੇ ਕਿਧਰੇ ਜਿਆਦਾ ਹਾਦਸੇ ਹੋਣ ਤਾਂ ਓਸ ਜਗ੍ਹਾ ਨੂੰ ਈ ਭਾਰੀ ਸਮਝ ਬੈਠਦੇ ਹਾਂ ਜਦ ਕਿ ਉਸ ਜਗ੍ਹਾ ਤੇ ਨਿਰੰਤਰ ਹੋਣ ਵਾਲੇ ਹਾਦਸਿਆਂ ਪਿੱਛੇ ਵੀ ਕੋਈ ਨਾ ਕੋਈ ਕਾਰਨ ਕਾਰਜਸ਼ੀਲ ਹੁੰਦਾ ਹੈ।

ਐਸੀਆਂ ਮਨਘੜਤ ਧਾਰਨਾਵਾਂ ਦਾ ਖੰਡਨ ਕਰਦਿਆਂ ਸ਼ੋਅ ਚ ਵਿਦਮਾਨ ਡਾ. ਰੋਹਿਤ ਕੁਮਾਰ ਨੇ ਰਿਸ਼ੀਕੇਸ਼ ਤੋਂ ਬਦਰੀਨਾਥ ਨੂੰ ਜਾਣ ਵਾਲੀ ਸੜਕ ਦੀ ਉਦਾਹਰਨ ਦੇ ਕੇ ਬਾਖ਼ੂਬੀ 'ਭਾਰੀਆਂ ਥਾਵਾਂ' ਦਾ ਪਾਜ ਉਘੇੜਿਆ ਹੈ। ਡਾ. ਰੋਹਿਤ ਦਾ ਕਹਿਣਾ ਹੈ ਕਿ ਏਸ ਪਹਾੜੀ ਸੜਕ ਤੇ ਕੁਝ ਦਿਨਾਂ ਦੌਰਾਨ ੧੫ ਦੇ ਕਰੀਬ ਬੜੇ ਭਿਆਨਕ ਹਾਦਸੇ ਹੋਏ ਜਿਨ੍ਹਾਂ ਵਿੱਚ ਕਈ ਕੀਮਤੀ ਜਾਨਾਂ ਗਈਆਂ। ਜਦ ਉਹਨਾਂ ਦੇ ਇੰਸਟੀਚਿਊਟ ਨੂੰ ਇਹਨਾਂ ਹਾਦਸਿਆਂ ਦੀ ਜਾਂਚ-ਪੜਤਾਲ ਕਰਨ ਲਈ ਸੱਦਾ ਆਇਆ ਤਾਂ ਉਹਨਾਂ ਨੇ ਮੌਕੇ ਤੇ ਜਾ ਕੇ ਦੌਰਾ ਕੀਤਾ ਤੇ ਬੜੀ ਗਹਿਰ-ਗੰਭੀਰ ਪੜਤਾਲ ਕੀਤੀ। ਅੰਤ ਚ ਸਾਡੀ ਟੀਮ ਏਸ ਨਤੀਜੇ ਤੇ ਪਹੁੰਚੀ ਕਿ ਸੜਕ ਦੇ ਜਿਸ ਕੂਹਣੀ-ਮੋੜ ਤੇ ਇਹ ਹਾਦਸੇ ਹੁੰਦੇ ਸੀ ,ਉਸ ਮੋੜ ਦੇ ਉੱਪਰ ਇੱਕ ਪਹਾੜੀ-ਚਟਾਨ ਦੂਰੋਂ ਕਾਫੀ ਨੀਵੀਂ ਦਿਖਾਈ ਦਿੰਦੀ ਸੀ। ਏਸੇ ਪਹਾੜੀ ਚਟਾਨ ਤੋਂ ਬਚਣ ਲਈ ਭਾਰੀ ਵਾਹਨਾਂ ਦੇ ਚਾਲਕ ਆਪਣੇ ਵਹੀਕਲ ਨੂੰ ਥੋੜ੍ਹਾ ਸੱਜੇ ਹੱਥ ਨੂੰ ਵੱਟ ਕੇ ਮੋੜਦੇ ਸਨ ਜਿਸ ਨਾਲ ਅਚਾਨਕ ਸਾਹਮਣਿਓਂ ਆਉਣ ਵਾਲਾ ਵਹੀਕਲ ਜਾਂ ਤਾਂ ਸਿੱਧਾ ਸਾਹਮਣਿਓਂ ਆਉਣ ਵਾਲੇ ਭਾਰੀ ਵਹੀਕਲ ਨਾਲ ਟਕਰਾ ਜਾਂਦਾ ਤੇ ਜਾਂ ਫਿਰ ਆਪਣਾ ਸੰਤੁਲਨ ਗਵਾ ਕੇ ਸਿੱਧਾ ਪਹਾੜੀ ਤੋਂ ਥੱਲੇ ਖੜਬਾਜੀਆਂ ਖਾਂਦਾ ਜਾ ਡਿੱਗਦਾ।

ਜਦ ਏਸ ਵਧੀ ਹੋਈ ਚਟਾਨ ਨੂੰ ਉੱਪਰੋਂ ਹਟਾ ਦਿੱਤਾ ਗਿਆ ਤਾਂ ਉਸ ਤੋਂ ਬਾਦ ਇਸ ਜਗ੍ਹਾ ਤੇ ਹਾਦਸੇ ਹੋਣੇ ਤੁਰੰਤ ਬੰਦ ਹੋ ਗਏ।

ਜੇਕਰ ਸਿਰਫ ਇਸ ਇੱਕੋ ਘਟਨਾ ਦਾ ਹੀ ਚੀਰ-ਫਾੜ ਕੀਤਾ ਜਾਵੇ ਤਾਂ ਇਸ ਜਗ੍ਹਾ ਤੇ ਕਈ ਦਰਜਨਾਂ ਹਾਦਸਿਆਂ ਦਾ ਜ਼ਿੰਮੇਵਾਰ ਕੀ ਉਸ ਪ੍ਰਾਂਤ ਦਾ ਸੜਕ ਮਹਿਕਮਾ ਨਹੀਂ ? ਜਦ ਸੜਕ ਬਣਾਈ ਗਈ ਤਾਂ ਉਸ ਵਕਤ ਏਸ ਸੜਕ ਨੂੰ ਬਨਾਉਣ ਵਾਲਿਆਂ ਦਾ ਧਿਆਨ ਏਸ ਚਟਾਨ ਵੱਲ ਕਿਉਂ ਨਹੀਂ ਗਿਆ? ਚਲੋ ਸੜਕ ਬਣ ਗਈ, ਨਹੀਂ ਧਿਆਨ ਗਿਆ, ਜਦ ਪਹਿਲਾ ਹਾਦਸਾ ਹੋਇਆ ਤਾਂ ਫਿਰ ਈ ਸੜਕ ਮਹਿਕਮਾ ਹਰਕਤ ਚ ਆ ਜਾਂਦਾ। ਨਿਰੰਤਰ ਇੱਕੋ ਥਾਂ ਤੇ ਪੰਦਰਾਂ ਹਾਦਸੇ ਹੋਣ ਤੋਂ ਬਾਦ ਜਦ ਉਸ ਜਗ੍ਹਾ ਬਾਰੇ ਕਈ ਮਿਥਾਂ ਪ੍ਰਚੱਲਿਤ ਹੋ ਗਈਆਂ ਤਦ ਜਾ ਕੇ ਕਿਸੇ ਸਿਆਣੇ ਅਧਿਕਾਰੀ ਦੀ ਅੱਖ ਖੁੱਲ੍ਹੀ ਕਿ ਕਿਸੇ ਮਾਹਰ ਤੋਂ ਏਸ 'ਭਾਰੀ ਥਾਂ' ਦਾ ਦੌਰਾ ਕਰਵਾ ਲਿਆ ਜਾਵੇ।

ਇਹਨਾਂ ਸੜਕ ਹਾਦਸਿਆਂ ਵਿੱਚ ਜਿਨ੍ਹਾਂ ਲੋਕਾਂ ਦੇ ਜਾਨੋਂ ਪਿਆਰੇ ਸਦਾ ਵਾਸਤੇ ਵਿਛੜ ਜਾਂਦੇ ਹਨ ਉਹਨਾਂ ਦੀ ਤ੍ਰਾਸਦਿਕ ਜ਼ਿੰਦਗੀ ਨੂੰ ਵੀ ਏਸ ਸ਼ੋਅ ਦਾ ਹਿੱਸਾ ਬਣਾਇਆ ਗਿਆ।

ਇੰਗਲੈਂਡ ਦੇ ਪੜ੍ਹੇ-ਲਿਖੇ ਤੇ ਬੜੀਆਂ ਸਧਰਾਂ ਨਾਲ ਪ੍ਰੇਮ ਵਿਆਹ ਰਚਾਉਣ ਵਾਲੇ ਸੈਲੇਸ਼ ਤੇ ਸ਼ਮ੍ਹਾ ਦੀ ਜੋੜੀ ਵੀ ਏਸ ਸੜਕੀ ਅੱਤਵਾਦ ਦੀ ਭੇਟ ਚੜ੍ਹ ਜਾਂਦੀ ਹੈ। ਇੱਕ ਹਾਦਸੇ ਵਿੱਚ ਆਪਣੀ ਜੀਵਨ-ਸਾਥਣ ਸ਼ਮ੍ਹਾ ਨੂੰ ਗਵਾ ਚੁੱਕੇ ਸੈਲੇਸ਼ ਦਾ ਕਹਿਣਾ ਹੈ ਕਿ ਉਹ ਓਸ ਮੰਦਭਾਗੀ ਘੜੀ ਨੂੰ ਕਦੇ ਨਹੀਂ ਭੁਲਾ ਸਕਦਾ ਜਦ ਉਹ ਆਪਣੀ ਅਰਧਾਂਗਣੀ ਤੇ ਉਸਦੇ ਪਰਿਵਾਰ ਨਾਲ ਮੁੰਬਈ ਦੀ ਇੱਕ ਸੜਕ ਤੇ ਆਪਣੇ ਘਰ ਨੂੰ ਵਾਪਸ ਆ ਰਿਹਾ ਸੀ ਤਾਂ ਅੱਗਿਓਂ ਇੱਕ ਰਈਸਜ਼ਾਦਾ ਆਪਣੀ ਬੀ.ਐਮ.ਡਬਲਿਊ. ਚ ਘੱਟੋ-ਘੱਟ ੧੪੦ ਦੀ ਸਪੀਡ ਤੇ ਗੋਲੀ ਵਾਂਗ ਆ ਰਿਹਾ ਸੀ। ਸਾਡਾ ਡਰਾਈਵਰ ਆਪਣੇ ਹੱਥ ਬੜੇ ਸਹਿਜ ਨਾਲ ਗੱਡੀ ਚਲਾ ਰਿਹਾ ਸੀ। ਸਾਹਮਣਿਓਂ ਆ ਰਹੇ ਰਈਸਜ਼ਾਦੇ ਨੇ ਬਰਾਬਰ ਆਣ ਕੇ ਇੱਕਦਮ ਐਸੀ ਜ਼ਬਰਦਸਤ ਟੱਕਰ ਮਾਰੀ ਕਿ ਸਾਡੀ ਗੱਡੀ ਦੀਆਂ ਕਈ ਪਲਟੀਆਂ ਲੱਗ ਗਈਆਂ। ਪਲਕ-ਝਪਕਣ ਜਿੰਨੇ ਸਮੇਂ ਚ ਈ ਮੇਰੀ ਜਾਨੋਂ ਪਿਆਰੀ ਪਤਨੀ ਮੇਰੇ ਤੋਂ ਸਦਾ ਲਈ ਵਿਦਾ ਹੋ ਗਈ। ਜਿਉਂ ਈ ਮੈਂ ਵੱਡੇ ਝਟਕੇ ਤੋਂ ਬਾਦ ਅੱਖ ਖੋਲ੍ਹੀ ,ਮੇਰੀ ਸ਼ਮ੍ਹਾ ਸੜਕ ਦੇ ਵਿਚਾਲੇ ਸਦਾ ਦੀ ਨੀਂਦ ਸੁੱਤੀ ਪਈ ਸੀ। ਮੈਂ ਪਾਗਲਾਂ ਵਾਂਗ ਉਸ ਵੱਲ ਦੌੜਿਆ, ਉਸਨੂੰ ਝੰਜੋੜਿਆ ਪਰ ਉਹ ਸਦਾ ਲਈ ਰੁਖਸਤ ਹੋ ਚੁੱਕੀ ਸੀ।

ਸ਼ਮ੍ਹਾ ਗਰਭਵਤੀ ਸੀ, ਉਸਦੀ ਕੁੱਖ ਵਿੱਚ ਮੇਰਾ ਪਹਿਲਾ ਬੱਚਾ ਸੀ। ਸਭ ਤਹਿਸ-ਨਹਿਸ ਹੋ ਗਿਆ। ਕੁਝ ਦਿਨ ਪਹਿਲਾਂ ਸ਼ਮ੍ਹਾ ਮੇਰੇ ਤੇ ਜ਼ੋਰ ਪਾ ਕੇ ਮੈਨੂੰ ਇੰਡੀਆ ਲੈ ਕੇ ਆਈ ਸੀ। ਉਹ ਇੰਡੀਆ ਵਿੱਚ ਈ ਵੱਸਣਾ ਚਾਹੁੰਦੀ ਸੀ। ਆਪਣੇ ਮਾਪਿਆਂ ਤੇ ਮੇਰੇ ਏਧਰਲੇ ਪਰਿਵਾਰ ਵਿੱਚੋਂ ਰਿਸ਼ਤਿਆਂ ਦਾ ਨਿੱਘ ਲੈਣਾ ਚਾਹੁੰਦੀ ਸੀ ਪਰ ਉਹਨੂੰ ਕੀ ਪਤਾ ਸੀ ਕਿ ਉਹ ਹਿੰਦੁਸਤਾਨ ਜਾਂਦਿਆਂ ਈ ਕਿਸੇ ਸਿਰਫਿਰੇ ਦੀ ਤੇਜ਼-ਰਫਤਾਰ ਦਾ ਸ਼ਿਕਾਰ ਹੋ ਜਾਵੇਗੀ।

ਇਸ ਸੜਕ ਹਾਦਸੇ ਵਿੱਚ ਸ਼ਮ੍ਹਾ, ਉਸਦੇ ਪਿਤਾ ਤੇ ਡਰਾਈਵਰ ਦੀ ਮੌਕੇ ਤੇ ਮੌਤ ਹੋ ਗਈ। ਸਿਰਫ ਸੈਲੇਸ਼ ਕੱਲ੍ਹਾ ਹੀ ਕਿਸਮਤ ਦਾ ਧਨੀ ਨਿਕਲਿਆ।

ਸੈਲੇਸ਼ ਮੁਤਾਬਕ ਉਸ ਨਾਲ ਜੱਗੋਂ ਤੇਰ੍ਹਵੀਂ ਉਸ ਵਕਤ ਹੋਈ ਜਦ ਉਸਨੂੰ ਪਤਾ ਲੱਗਿਆ ਕਿ ਉਹਨਾਂ ਨੂੰ ਗਹਿਰੇ ਜ਼ਖਮ ਦੇਣਾ ਵਾਲਾ ਖੁਦ ਹਰ ਰੋਜ਼ ਇਮਤਿਹਾਨ ਸੈਂਟਰ ਚ ਸਜ-ਧਜ ਕੇ ਜਾ ਰਿਹਾ ਹੈ ਤੇ ਜਿਸ ਦਿਨ ਉਸਨੇ ਸਾਡੇ ਪਰਿਵਾਰ ਦੇ ਤਿੰਨਾਂ ਜੀਆਂ ਦਾ ਕਤਲ ਕੀਤਾ ਸੀ, ਉਸ ਦਿਨ ਵੀ ਉਹ ਆਪਣੀ ਗੱਡੀ ਉੱਥੇ ਛੱਡ ਕੇ ਇਮਤਿਹਾਨ ਵਿੱਚ ਜਾ ਬੈਠਾ ਸੀ। ਜਦ ਦਸਵੇਂ ਬਾਰ੍ਹਵੇਂ ਦਿਨ ਇਹ ਰਈਸਜ਼ਾਦਾ ਆਪਣੇ ਵਕੀਲ ਨੂੰ ਨਾਲ ਲੈ ਕੇ ਪੁਲਸ ਦੇ ਸਾਹਮਣੇ ਪੇਸ਼ ਹੋਇਆ ਤਾਂ ਦੋ ਘੰਟੇ ਵਿੱਚ ਈ ਉਸਨੂੰ ਜ਼ਮਾਨਤ ਮਿਲ ਗਈ ਤੇ ਉਹ ਬਾਹਰ ਆ ਗਿਆ। ਹੁਣ ਪਿਛਲੇ ਦੋ ਸਾਲ ਤੋਂ ਕੇਸ ਚੱਲ ਰਿਹੇ। ਮੈਨੂੰ ਹਰ ਤਾਰੀਖ ਤੇ ਪਹੁੰਚਣਾ ਪੈਂਦੇ। ਅਸਲ ਚ ਇਹ ਸਜ਼ਾ ਉਹ ਨਹੀਂ, ਸਗੋਂ ਮੈਂ ਭੁਗਤ ਰਿਹਾਂ। ਮੇਰੇ ਲਈ ਇਹ ਦੋਹਰੀ ਸਜ਼ਾ ਹੈ। ਇੱਕ ਪੂਰੇ ਪਰਿਵਾਰ ਦਾ ਨਾਸ਼ ਤੇ ਦੂਜਾ ਨਿਆਂ ਲੈਣ ਲਈ ਨਿਰੰਤਰ ਖੱਜਲ-ਖੁਆਰੀ।

ਸੈਲੇਸ਼ ਉਹ ਵੇਲਾ ਚੇਤੇ ਕਰ ਕੇ ਭਾਵੁਕ ਹੁੰਦਾ ਕਹਿੰਦਾ ਹੈ ਕਿ ਜਿਸ ਸਪੀਡ ਤੇ ਉਹ ਬੰਦਾ ਗੱਡੀ ਚਲਾ ਰਿਹਾ ਸੀ, ਕਿਸੇ ਨਾ ਕਿਸੇ ਨੇ ਤਾਂ ਉਹਦੇ ਚੁੰਗਲ ਚ ਆਉਣਾ ਹੀ ਸੀ। ਇਹ ਮੇਰੀ ਬਦਕਿਸਮਤੀ ਸੀ ਕਿ ਮੈਂ ਉਹਦੀ ਕਰੋਪੀ ਦਾ ਸ਼ਿਕਾਰ ਬਣ ਗਿਆ।

ਏਸੇ ਈ ਤਰ੍ਹਾਂ ੪ ਮਾਰਚ ੨੦੧੩ ਨੂੰ ਸਾਡੇ ਪੰਜਾਬ ਦੇ ਜਲੰਧਰ ਜ਼ਿਲ੍ਹੇ ਚ ਸਕੂਲੀ ਬੱਚਿਆਂ ਦੀ ਵੈਨ ਤੇ ਇੱਟਾਂ ਨਾਲ ਭਰੇ ਆ ਰਹੇ ਟਰੱਕ ਦੀ ਆਹਮੋ-ਸਾਹਮਣੀ ਟੱਕਰ ਦੇ ਭਿਆਨਕ ਦ੍ਰਿਸ਼ ਨੂੰ ਵੀ ਟੀ.ਵੀ. ਸਕਰੀਨ ਤੇ ਦਿਖਾਇਆ ਗਿਆ। ਜਲੰਧਰ ਦੇ ਪਿੰਡ ਤਲਵੰਡੀ ਭੇਰੋਂ ਤੇ ਆਸਪਾਸ ਦੇ ਪਿੰਡਾਂ ਦੇ ਬੱਚੇ ਏਸ ਮੰਦਭਾਗੀ ਵੈਨ ਚ ਜਾ ਰਹੇ ਸਨ ਤੇ ਸਾਹਮਣਿਓਂ ਆ ਰਹੇ ਟਰੱਕ ਦੀ ਐਨੀ ਜ਼ਬਰਦਸਤ ਟੱਕਰ ਹੋਈ ਕਿ ਇਸ ਹਾਦਸੇ ਵਿੱਚ ੧੪ ਬੱਚਿਆਂ ਦੀ ਮੌਕੇ ਤੇ ਮੌਤ ਹੋ ਗਈ। ਬਾਕੀ ਲਗਭਗ ਸਾਰੇ ਈ ਬੱਚੇ ਸਖਤ ਫੱਟੜ ਹੋ ਗਏ।

ਇਸ ਹਾਦਸੇ ਦੀ ਗੰਭੀਰਤਾ ਨਾਲ ਜਾਂਚ ਕਰਨ ਵਾਲੇ ਕਮਲਜੀਤ ਸਿੰਘ ਸੋਹੀ ਦਾ ਕਹਿਣਾ ਸੀ ਕਿ ਇਹ ਘਟਨਾ ਕੋਈ

ਹਾਦਸਾ ਨਹੀਂ ਸੀ। ਹਾਦਸਾ ਉਹ ਹੁੰਦਾ ਹੈ ਜਿਸਨੂੰ ਅਸੀਂ ਰੋਕ ਨਹੀਂ ਸਕਦੇ। ਇਸ ਘਟਨਾ ਨੂੰ ਰੋਕਿਆ ਜਾ ਸਕਦਾ ਸੀ। ਇਸ ਹਾਦਸੇ ਦਾ ਸ਼ਿਕਾਰ ਹੋਣ ਵਾਲੀ ਵੈਨ ਨੂੰ ਜਦ ਅਸੀਂ ਗਹੁ ਨਾਲ ਵਾਚਿਆ ਤਾਂ ਸਾਹਮਣੇ ਆਇਆ ਕਿ ੧੨ ਸੀਟਰ ਵੈਨ ਨੂੰ ਜੁਗਾੜੂ ਤਰੀਕੇ ਨਾਲ ੨੪ ਸੀਟਰ ਬਣਾਇਆ ਗਿਆ ਸੀ। ਇਸ ਵੈਨ ਦੀ ਚੈਸੀ ਕਈ ਸਾਲ ਪਹਿਲਾਂ ਕੰਡਮ ਕਰਾਰ ਦਿੱਤੀ ਗਈ ਸੀ। ਕਬਾੜਖਾਨੇ ਚੋਂ ਲਿਆ ਕੇ ਉਸਨੂੰ ਈ ਦੁਬਾਰਾ ਰਿਪੇਅਰ ਕਰਕੇ ਵਰਤੋਂ ਚ ਲਿਆਂਦਾ ਗਿਆ। ਵੈਨ ਦੇ ਹੇਠਲੇ ਚੈਨਲ ਜੰਗਾਲ ਖਾਧੇ ਸਨ ਜੋ ਕਿਸੇ ਵੀ ਤਰ੍ਹਾਂ ਸਾਹਮਣਿਓਂ ਧੱਕਾ ਝੱਲਣ ਦੇ ਯੋਗ ਨਹੀਂ ਸਨ। ਜਦ ਆਹਮੋ ਸਾਹਮਣੀ ਟੱਕਰ ਹੋਈ ਤਾਂ ਦੋਨੋਂ ਵਹੀਕਲਾਂ ਦੀ ਸਪੀਡ ਘੱਟੋ-ਘੱਟ ਅੱਸੀ ਤੋਂ ਉੱਪਰ ਸੀ। ਪੁਰਾਣੀ ਗੱਡੀ ਦੀ ਏਨੀ ਤੇਜ਼ ਸਪੀਡ ਸਿੱਧਾ ਮੌਤ ਨੂੰ ਸੱਦਾ ਸੀ। ਜਦ ਟੱਕਰ ਹੋਈ ਤਾਂ ਵੈਨ ਵਿੱਚ ਸਵਾਰ ਮਾਸੂਮ ਬੱਚੇ ਪੂਰੀ ਸਪੀਡ ਨਾਲ ਹਵਾ ਚ ਉੱਡੇ ਤੇ ਸ਼ੀਸ਼ੇ ਭੰਨ ਕੇ ਸੜਕ ਤੇ ਆਣ ਵੱਜੇ। ਕਿਸੇ ਵੀ ਬੱਚੇ ਦੇ ਬੈਲਟ ਨਾ ਲੱਗੀ ਹੋਣ ਕਰਕੇ ਇੰਨਾ ਵੱਡਾ ਜਾਨੀ ਨੁਕਸਾਨ ਹੋਇਆ ਜਦ ਕਿ ਸੁਪਰੀਮ ਕੋਰਟ ਦੀਆ ਸਖਤ ਹਦਾਇਤਾਂ ਹਨ ਕਿ ਬੱਚਿਆਂ ਵਾਲੀ ਹਰ ਬੱਸ ਜਾਂ ਵੈਨ 'ਚ ਹਰ ਸੀਟ ਤੇ ਬੈਲਟ ਦਾ ਪ੍ਰਬੰਧ ਹੋਵੇ, ਬੱਸ ਚ ਸਪੀਡ ਗਵਰਨੈਂਸ ਲੱਗਾ ਹੋਵੇ ਤਾਂ ਜੋ ਸਪੀਡ ਕੰਟਰੋਲ ਰਹੇ। ਪਰ ਇਸ ਬੱਸ ਵਿੱਚ ਐਸੀ ਕੋਈ ਵੀ ਸਹੂਲਤ ਨਹੀਂ ਸੀ ਜਿਸ ਕਾਰਨ ਐਸੀਆਂ ਬੱਸਾਂ ਦੀ ਟੱਕਰ ਹੋਣ ਤੇ ਐਸਾ ਸਭ ਕੁਝ ਵਾਪਰਨਾ ਹੀ ਹੁੰਦਾ ਹੈ। ਸੁਪਰੀਮ ਕੋਰਟ ਦੀ ਇੱਕ ਹੋਰ ਹਦਾਇਤ ਮੁਤਾਬਕ ਸਕੂਲ ਬੱਸ ਦਾ ਰੰਗ ਪੀਲਾ ਹੋਵੇ ਤਾਂ ਜੋ ਬੱਚਿਆਂ ਦੀ ਬੱਸ ਨੂੰ ਵੇਖ ਕੇ ਦੂਸਰਾ ਵਹੀਕਲ ਹੌਲੀ ਹੋ ਜਾਵੇ ਪਰ ਇਸ ਬੱਸ ਦਾ ਰੰਗ ਵੀ ਨੀਲਾ ਸੀ। ਇਹ ਇੱਕ ਹੋਰ ਘੋਰ ਲਾਪ੍ਰਵਾਹੀ ਸੀ।

ਇਸ ਸੜਕ ਹਾਦਸੇ ਦੇ ਸ਼ਿਕਾਰ ਬੱਚਿਆਂ ਦੇ ਮਾਪਿਆਂ ਨੂੰ ਜਦ ਟੀ.ਵੀ. ਸਕਰੀਨ ਤੇ ਲਿਆਂਦਾ ਗਿਆ ਤਾਂ ਉਹਨਾਂ ਦੇ ਹੰਝੂ ਅੱਜ ਵੀ ਥੰਮ੍ਹਣ ਦਾ ਨਾਂ ਨਹੀਂ ਲੈਂਦੇ। ਕਈਆਂ ਦੇ ਇਕਲੌਤੇ ਬੱਚੇ ਏਸ ਅਣਗਹਿਲੀ ਦੀ ਭੇਟ ਚੜ੍ਹ ਗਏ। ਅਭਾਗੇ ਬਾਪ ਜਸਵਿੰਦਰ ਸਿੰਘ ਦਾ ਕਹਿਣਾ ਸੀ ਕਿ ਦਸ ਸਾਲ ਬਾਦ ਬੜੀਆਂ ਸੁੱਖਣਾ ਤੋਂ ਬਾਦ ਬੱਚਾ ਪੈਦਾ ਹੋਇਆ ਸੀ, ਇਕਲੌਤਾ ਬੱਚਾ ਸੀ, ਉਹ ਵੀ ਏਸ ਹਾਦਸੇ ਦੀ ਭੇਟ ਚੜ੍ਹ ਗਿਆ।

ਵੈਸੇ ਜੇ ਗੰਭੀਰਤਾ ਨਾਲ ਦੇਖਿਆ ਜਾਵੇ ਤਾਂ ਅਸੀਂ ਸਭ ਵੀ ਕਿਤੇ ਨਾ ਕਿਤੇ ਕਸੂਰਵਾਰ ਜ਼ਰੂਰ ਹਾਂ। ਅਸੀਂ ਕਦੇ ਵੀ ਸਕੂਲ-ਪ੍ਰਸ਼ਾਸਨ ਦੀਆਂ ਅਣਗਹਿਲੀਆਂ ਵਿਰੁੱਧ ਅਵਾਜ਼ ਉਠਾਉਣ ਦਾ ਯਤਨ ਨਹੀਂ ਕੀਤਾ।

ਅਜੋਕੇ ਦੌਰ 'ਚ ਨਸ਼ਾ ਕਰ ਕੇ ਗੱਡੀਆਂ ਚਲਾਉਣ ਦੀ ਆਦਤ ਨੂੰ ਵੀ ਚਰਚਾ ਦਾ ਵਿਸ਼ਾ ਬਣਾਇਆ ਗਿਆ। ਅੱਜ ਦੀ ਨੌਜਵਾਨ ਪੀੜ੍ਹੀ ਚ ਇੱਕ ਨਵਾਂ ਫੈਸ਼ਨ 'ਕਾਰ-ਓ-ਬਾਰ' ਵੀ ਬੁਰੀ ਤਰ੍ਹਾਂ ਪ੍ਰਚੱਲਿਤ ਹੋ ਰਿਹਾ ਹੈ ਜਿਸਨੂੰ ਤੁਰੰਤ ਕਰੜੇ ਹੱਥੀਂ ਰੋਕਣ ਦੀ ਜ਼ਰੂਰਤ ਹੈ। ਇਸ ਪ੍ਰਥਾ ਮੁਤਾਬਕ ਅੱਜ ਦੀ ਨੌਜਵਾਨ ਪੀੜ੍ਹੀ ਨੇ ਆਪਣੀ ਕਾਰ ਦੇ ਵਿੱਚ ਈ ਛੋਟੀ ਜਿਹੀ 'ਬਾਰ' ਬਣਾ ਰੱਖੀ ਹੈ। ਜਦ ਜੀਅ ਚਾਹਿਆ, ਰਸਤੇ ਚ ਗੱਡੀ ਰੋਕ ਕੇ ਬੀਅਰ ਜਾਂ ਅਲਕੋਹਲ ਦਾ ਸੇਵਨ ਕਰਨਾ ਸ਼ੁਰੂ ਕਰ ਦਿੱਤਾ ਜਾਂਦਾ ਹੈ। ਦਾਰੂ ਨਾਲ ਰੱਜਣ ਤੋਂ ਬਾਦ ਇਹ ਪਿਆਕੜ ਸੜਕ ਤੇ ਕੈਸਾ ਕਹਿਰ ਵਰਤਾਉਣਗੇ, ਇਹ ਸਭ ਨੂੰ ਭਲੀ-ਭਾਂਤ ਪਤਾ ਹੈ।

ਇਸ ਸ਼ੋਅ ਚ ਇੱਕ ਹੋਰ ਤੱਥ ਸਾਹਮਣੇ ਆਇਆ ਕਿ ੪੦ ਪ੍ਰਤੀਸ਼ਤ ਹਾਦਸੇ ਟਰੱਕ ਆਦਿਕ ਭਾਰੀ ਵਾਹਨਾਂ ਰਾਹੀਂ ਹੁੰਦੇ ਹਨ। ਐਸੀ ਹੀ ਇੱਕ ਦੁਰਘਟਨਾ ਦਾ ਸ਼ਿਕਾਰ ਸ੍ਰੀਮਤੀ ਅਪਨੀਤ ਬਖਸ਼ੀ ਦਾ ਕਹਿਣਾ ਹੈ ਕਿ ਉਸਦਾ ਪਤੀ ਅਰਜੁਨ ਬਖਸ਼ੀ ਇੱਕ ਰਾਤ ਆਪਣੇ ਡਰਾਈਵਰ ਸਮੇਤ ਦਿੱਲੀ ਦੀ ਇੱਕ ਸੜਕ ਤੇ ਜਾ ਰਿਹਾ ਸੀ। ਅਚਾਨਕ ਸਾਹਮਣੇ ਸਰੀਏ ਦਾ ਭਰਿਆ ਟਰੱਕ ਜਾ ਰਿਹਾ ਸੀ। ਸਰੀਆ ਪੰਜ-ਸੱਤ ਫੁੱਟ ਬਾਹਰ ਨੂੰ ਵਧਿਆ ਸੀ। ਟਰੱਕ ਦੇ ਪਿੱਛੇ ਸਰੀਏ ਉੱਪਰ ਰਿਫਲੈਕਟਰ ਆਦਿ ਦਾ ਵੀ ਕੋਈ ਪ੍ਰਬੰਧ ਨਹੀਂ ਸੀ। ਟਰੱਕ ਵਾਲੇ ਨੇ ਜਿਉਂ ਈ ਬਰੇਕ ਮਾਰੀ ਤਾਂ ਟਰੱਕ ਤੇ ਲੱਦਿਆ ਸਰੀਆ ਪਿੱਛੇ ਆਉਂਦੀ ਕਾਰ ਦੇ ਸ਼ੀਸ਼ੇ ਚੋਂ ਪਾਰ ਹੁੰਦਾ ਹੋਇਆ ਉਸਦੇ ਪਤੀ ਦੇ ਮੱਥੇ ਤੋਂ ਆਰਪਾਰ ਹੋ ਗਿਆ। ਇਸ ਭਿਆਨਕ ਹਾਦਸੇ ਵਿੱਚ ਉਸਦਾ ਜੀਵਨ-ਸਾਥੀ ਉਸਨੂੰ ਰੋਂਦੀ-ਕੁਰਲਾਉਂਦੀ ਨੂੰ ਸਦਾ ਲਈ ਛੱਡ ਗਿਆ। ਹੁਣ ਸਿਰਫ ਇੱਕ ਨੰਨੀ ਬੱਚੀ ਹੀ ਉਸਦਾ ਸਦੀਵੀ ਸਹਾਰਾ ਹੈ। ਅਪਨੀਤ ਸਵਾਲ ਕਰਦੀ ਹੈ ਕਿ ਉਸਦੇ ਪਤੀ ਦੀ ਮੌਤ ਦਾ ਜ਼ਿੰਮੇਵਾਰ ਕੌਣ ਹੈ, ਟਰਾਂਸਪੋਰਟ ਮਹਿਕਮਾ, ਟਰੱਕ ਕੰਪਨੀ ਜਾਂ ਫਿਰ ਉਹ ਟਰੱਕ ਡਰਾਈਵਰ?

ਇਸ ਸ਼ੋਅ ਦੇ ਇੱਕ ਸਰਵੇ ਮੁਤਾਬਕ " ਹਰ ਸਾਲ ਇਕੱਲੇ ਸਰੀਆ ਲੱਦੇ ਟਰੱਕਾਂ ਨਾਲ ਹੀ ੯੦੦੦ ਲੋਕ ਮੌਤ ਦੇ ਮੂੰਹ ਜਾ ਪੈਂਦੇ ਹਨ। " ਜਦਕਿ ਇਹ ਕੰਮ ਪੂਰੀ ਤਰ੍ਹਾਂ ਗੈਰਕਾਨੂੰਨੀ ਹੈ। ਕੋਈ ਵੀ ਟਰੱਕ ਮਾਲਕ ਕਾਨੂੰਨੀ ਤੌਰ ਤੇ ਟਰੱਕ ਦੀ ਬਾਡੀ ਤੋਂ ਬਾਹਰ ਸਰੀਆ ਕੱਢ ਹੀ ਨਹੀਂ ਸਕਦਾ। ਜੇ ਸਰੀਆ ਲਿਜਾਣਾ ਹੀ ਹੈ ਤਾਂ ਲੰਬੀ ਬਾੱਡੀ ਵਾਲੇ ਟਰੱਕ ਦਾ ਇਸਤੇਮਾਲ ਕੀਤਾ ਜਾਵੇ।

ਇਸ ਸ਼ੋਅ ਵਿੱਚ ਹਿੰਦੁਸਤਾਨ ਦੀਆਂ ਸੜਕਾਂ ਦੀ ਤਸਵੀਰ ਵੀ ਵਿਖਾਈ ਗਈ। ਜਲੰਧਰ ਚ ਇੱਕ ਉਸਾਰੀ ਅਧੀਨ ਪੁਲ ਦੇ

ਨੇੜੇ ਪੁੱਟੇ ਗਏ ਖੱਟੋ-ਖੱਟ ਦਸ ਫੁੱਟ ਡੂੰਘੇ ਖੱਡਿਆਂ ਦੀ ਤਸਵੀਰ ਵਿਖਾਈ ਗਈ ਜੋ ਕਈ ਮਹੀਨਿਆਂ ਤੋਂ ਸੜਕ ਠੇਕੇਦਾਰ ਵੱਲੋਂ ਪੁੱਟੇ ਪਏ ਹਨ। ਕਈ ਰਾਹਗੀਰ ਇਹਨਾਂ ਖੱਡਿਆਂ ਚ ਡਿੱਗ ਚੁੱਕੇ ਹਨ ਪਰ ਕਿਸੇ ਦੇ ਕੰਨਾਂ ਤੇ ਜੂੰ ਨਹੀਂ ਸਰਕ ਰਹੀ।

ਏਵੇਂ ਈ ਸੜਕਾਂ ਤੇ ਟਰੱਕ ਚਲਾਉਂਦੇ ਡਰਾਈਵਰ ਸ਼ਰੇਆਮ ਦੱਸਦੇ ਹਨ ਕਿ ਉਹਨਾਂ ਕੋਲ ਹਰ ਸਟੇਟ ਦੇ ਕਈ ਕਈ ਡਰਾਈਵਿੰਗ ਲਾਇਸੰਸ ਹਨ। ਜੇ ਕਿਧਰੇ ਡੀ.ਟੀ.ਓ ਬਗੈਰਾ ਡਰਾਈਵਿੰਗ ਲਾਇਸੰਸ ਰੱਖਕੇ ਚਲਾਨ ਕੱਟਣ ਦੀ ਕੋਸ਼ਿਸ਼ ਕਰੇ ਤਾਂ ਉਹਨਾਂ ਨੂੰ ਕੋਈ ਪ੍ਰਵਾਹ ਨਹੀਂ। ਉਹ ਦੂਜੇ ਲਾਇਸੰਸ ਨਾਲ ਆਪਣਾ ਕੰਮ ਚਲਾਈ ਜਾਂਦੇ ਹਨ। ਨਾਲੇ ਇਹ ਲਾਇਸੰਸ ਕਿਹੜਾ ਉਹਨਾਂ ਦੇ ਅਸਲੀ ਪਤਿਆਂ ਮੁਤਾਬਕ ਬਣੇ ਹੁੰਦੇ ਹਨ। ਏਜੰਟਾਂ ਰਾਹੀਂ ਸਭ ਕੁਝ ਜਾਅਲੀ ਐਡਰੈੱਸ ਤੇ ਬਣਿਆ ਹੁੰਦੈ।

ਟਰਾਂਸਪੋਰਟਰ ਅਮਰਜੀਤ ਸਿੰਘ ਦਾ ਕਹਿਣਾ ਹੈ ਕਿ ਤੁਹਾਡੀ ਜੇਬ ਚ ਪੈਸੇ ਹੋਣੇ ਚਾਹੀਦੇ ਨੇ ਭਾਵੇਂ ਜਹਾਜ਼ ਦਾ ਲਾਇਸੰਸ ਬਣਵਾ ਲਓ। ਇਹ ਹੈਵੀ ਵਹੀਕਲ ਲਾਇਸੰਸ ਵੀ ਨਿਰਾ ਵਿਖਾਵਾ ਈ ਹੁੰਦੇ ਨੇ। ਤੁਹਾਨੂੰ ਟਰੱਕ ਚਲਾਉਣਾ ਆਉਂਦੇ ਜਾਂ ਨਹੀਂ, ਇਹ ਮਾਇਨੇ ਨਹੀਂ ਰੱਖਦਾ, ਬੱਸ ਤੁਹਾਡੀ ਜੇਬ ਚ ਡਰਾਈਵਿੰਗ ਲਾਇਸੈਂਸ ਹੋਣਾ ਚਾਹੀਦੈ। ਇਸ ਸੰਬੰਧੀ ਜਦ ਮਹਾਂਰਾਸ਼ਟਰਾ ਦੇ ਟਰਾਂਸਪੋਰਟ ਕਮਿਸ਼ਨਰ ਸ੍ਰੀ ਸਤੀਸ਼ ਕੁਮਾਰ ਦਾ ਪੱਖ ਜਾਨਣਾ ਚਾਹਿਆ ਤਾਂ ਉਹਨਾਂ ਵੀ ਗੱਲ ਨੂੰ ਗੋਲਮੋਲ ਕਰਨ ਚ ਈ ਆਪਣੀ ਭਲਾਈ ਸਮਝੀ।

ਸ਼ੋਅ ਚ ਸ਼ਾਮਲ ਕੁਝ ਟਰੱਕ ਡਰਾਈਵਰਾਂ ਨਾਲ ਗੱਲ ਕੀਤੀ ਗਈ ਤਾਂ ਉਹਨਾਂ ਆਪਣੇ ਦੁੱਖੜੇ ਫੋਲ ਮਾਰੇ। ਉਹਨਾਂ ਦਾ ਕਹਿਣਾ ਸੀ ਕਿ ਸੜਕ ਹਾਦਸਿਆਂ ਦਾ ਮੁੱਖ ਕਾਰਨ ਓਵਰਲੋਡਿੰਗ ਵੀ ਹੈ। ਜੇ ੨੫ ਟਨ ਦੀ ਥਾਂ ੫੦ ਟਨ ਟਰੱਕ 'ਚ ਤੁੰਨ ਦਿਓਗੇ ਤਾਂ ਟਾਇਰ ਤਾਂ ਫਟੇਗਾ ਈ। ਨਾਲੇ ਗੱਡੀ ਦਾ ਸੰਤੁਲਨ ਵੀ ਵਿਗੜੇਗਾ ਹੀ ਵਿਗੜੇਗਾ। ਜੇ ਮਾਲਕ ਨੂੰ ਅੱਗੋਂ ਜਵਾਬ ਦਿੱਤਾ ਜਾਵੇ ਤਾਂ ਅਗਲਾ ਕਹਿੰਦੈ ਕਿ ਪਹਿਲਾ ਡਰਾਈਵਰ ਚਲਾਈ ਜਾਂਦਾ ਸੀ, ਤੈਨੂੰ ਕੀ ਮੌਤ ਪੈਂਦੀ ਏ।

ਕਈ ਟਰੱਕ ਡਰਾਈਵਰਾਂ ਦਾ ਇਹ ਵੀ ਕਹਿਣਾ ਸੀ ਕਿ ਮਾਲ ਸਮੇਂ ਸਿਰ ਪਹੁੰਚਾਉਣ ਲਈ ਉਹਨਾਂ ਤੇ ਕਈ ਪਾਸਿਓਂ ਦਬਾਅ ਹੁੰਦੈ। ਕਈ ਵਾਰ ਇਨਾਮ ਦਾ ਲਾਲਚ ਵੀ ਦਿੱਤਾ ਜਾਂਦੈ। ਐਸੇ ਅਨੇਕਾਂ ਪ੍ਰਕਾਰ ਦੇ ਦਬਾਵਾਂ ਹੇਠ ਕਈ ਵਾਰ ਚੌਵੀ-ਚੌਵੀ ਘੰਟੇ ਗੱਡੀ ਵੀ ਨਿਰੰਤਰ ਚਲਾਈ ਜਾਂਦੀ ਹੈ। ਹਰ ਪੈਟਰੋਲ ਪੰਪ ਜਾਂ ਢਾਬੇ ਤੇ ਨਸ਼ੇ ਦਾ ਗੱਫਾ ਵੀ ਡਰਾਈਵਰਾਂ ਨੂੰ ਸ਼ਰੇਆਮ ਮਿਲ ਜਾਂਦੈ। ਨਸ਼ਿਆਂ ਦੇ ਸੇਵਨ ਨਾਲ ਅਕਸਰ ਦਿਮਾਗ ਸੌਂ ਜਾਂਦੈ ਪਰ ਅੱਖਾਂ ਖੁੱਲ੍ਹੀਆਂ ਈ ਰਹਿ ਜਾਂਦੀਆਂ ਨੇ। ਕਈ ਵਾਰ ਤਾਂ ਪਿੱਛੋਂ ਐਕਸੀਡੈਂਟ ਹੋ ਜਾਂਦੈ, ਸਾਨੂੰ ਪਤਾ ਈ ਨਹੀਂ ਲੱਗਦਾ।

ਡਰਾਈਵਰ ਵਿੱਕੀ ਬਕੋਰੀਆ ਦਾ ਕਹਿਣਾ ਹੈ ਕਿ ਸਾਡੇ ਡਰਾਈਵਰਾਂ ਦੀ ਵੀ ਕੋਈ ਜ਼ਿੰਦਗੀ ਹੈ। ਕੁੱਤੇ ਨੂੰ ਪਹਿਲਾਂ ਖਾਣਾ ਖਿਲਾਇਆ ਜਾਂਦੈ ਸਾਨੂੰ ਬਾਦ 'ਚ ਪੁੱਛਿਆ ਜਾਂਦੈ। ਪੰਜ ਸੱਤ ਹਜ਼ਾਰ ਮਹੀਨਾ ਲੈ ਕੇ ਦਿਨ-ਰਾਤ ਸੜਕਾਂ ਤੇ ਧੱਕੇ ਖਾਣ ਵਾਲੇ ਦੇ ਮਨ ਚੋਂ ਇਨਸਾਨੀਅਤ ਵੈਸੇ ਈ ਗਾਇਬ ਹੋ ਜਾਂਦੀ ਹੈ।

ਏਥੇ ਜੇ ਭਾਰਤ ਵਿੱਚ ਡਰਾਈਵਿੰਗ ਕਰਨ ਵਾਲੇ ਟਰੱਕ ਡਰਾਈਵਰਾਂ ਦਾ ਮੁਕਾਬਲਾ ਅਮਰੀਕਨ ਟਰੱਕ ਡਰਾਈਵਰਾਂ ਨਾਲ ਕੀਤਾ ਜਾਵੇ ਤਾਂ ਜ਼ਮੀਨ-ਅਸਮਾਨ ਦਾ ਫਰਕ ਨਜ਼ਰ ਆਉਂਦਾ ਹੈ। ਉੱਥੇ ਯੂਨੀਵਰਸਿਟੀਆਂ ਦੇ ਪ੍ਰੋਫੈਸਰ ਤੱਕ ਯੂਨੀਵਰਸਿਟੀ ਦੀ ਨੌਕਰੀ ਨੂੰ ਲੱਤ ਮਾਰ ਕੇ ਟਰੱਕ ਡਰਾਈਵਰੀ ਕਰਨ ਚ ਮਾਣ ਮਹਿਸੂਸ ਕਰਦੇ ਨੇ ਕਿਉਂਕਿ ਏਸ ਧੰਦੇ ਚ ਉਹਨਾਂ ਨੂੰ ਵਿਸ਼ਵਵਿਦਿਆਲੇ ਦੀ ਤਨਖਾਹ ਨਾਲੋਂ ਤਿੰਨ ਗੁਣਾ ਵੱਧ ਕਮਾਈ ਹੈ। ਉੱਪਰੋਂ ਟਰੱਕਾਂ ਦੇ ਏ.ਸੀ. ਕੈਬਿਨ ਹਰ ਤਰ੍ਹਾਂ ਦੀਆਂ ਸਹੂਲਤ ਨਾਲ ਭਰਪੂਰ। ਕੀ ਮੁਕਾਂਬਲਾ ਏ ਸਾਡੇ ਤੇ ਪੱਛਮੀ ਮੁਲਕਾਂ ਦੇ ਸੜਕੀ ਸਫਰਾਂ ਦਾ?

ਆਲ ਇੰਡੀਆ ਮੋਟਰ ਟਰਾਂਸਪਰਟ ਕਾਂਗਰਸ ਦੇ ਪ੍ਰਧਾਨ ਭੀਮ ਵਧਵਾ ਦਾ ਕਹਿਣਾ ਹੈ ਕਿ ਜਦ ਤੱਕ ਟਰਾਂਸਪੋਰਟਰ, ਸਰਕਾਰ ਤੇ ਸਮਾਜ ਆਦਿ ਸਾਰੇ ਵਰਗ ਆਪੋ-ਆਪਣੀ ਜ਼ਿੰਮੇਵਾਰੀ ਨਹੀਂ ਸਮਝਦੇ, ਸੜਕ ਹਾਦਸਿਆਂ ਨੂੰ ਰੋਕਣਾ ਨਾ-ਮੁਮਕਿਨ ਹੈ। ਜੇਕਰ ਸਰਕਾਰ ਪੂਰੇ ਭਾਰਤ ਚ ਸਰੀਆ ਬਾਹਰ ਨੂੰ ਵਧਾ ਕੇ ਲੱਦੇ ਹੋਏ ਪੰਜ ਟਰੱਕ ਵੀ ਸਮੇਤ ਸਰੀਏ ਜ਼ਬਤ ਕਰ ਦੇਵੇ ਤਾਂ ਉਦਯੋਗਪਤੀ ਤੇ ਟਰਾਂਸਪੋਰਟਰ ਦੋਨਾਂ ਦੀਆਂ ਹੀ ਅੱਖਾਂ ਖੁਲ੍ਹ ਜਾਣਗੀਆਂ ਤੇ ਇਹ ਗੈਰਕਾਨੂੰਨੀ ਕੰਮ ਤੁਰੰਤ ਬੰਦ ਹੋ ਜਾਵੇਗਾ। ਇਸੇ ਤਰ੍ਹਾਂ ਜੇ ਸਰਕਾਰ ਦੀ ਨੀਯਤ ਸਹੀ ਹੋਵੇ ਤਾਂ ਓਵਰਲੋਡਿੰਗ ਦੀ ਸਮੱਸਿਆ ਵੀ ਤੁਰੰਤ ਹੱਲ ਹੋ ਸਕਦੀ ਹੈ। ਟਰਾਂਸਪਰਟਰਾਂ ਨੂੰ ਸਹੀ ਫਰੇਟ-ਰੇਟ ਦਿੱਤੇ ਜਾਣ। ਜੇ ਸਹੀ ਫਰੇਟ-ਰੇਟ ਮਿਲਣ ਤੋਂ ਬਾਦ ਵੀ ਕੋਈ ਟਰਾਂਸਪੋਰਟਰ ਜਾਂ ਮਾਲ-ਮਾਲਕ ਓਵਰਲੋਡਿੰਗ ਕਰਦੈ ਤਾਂ ਟਰੱਕ ਨੂੰ ਸਮੇਤ ਸਮਾਨ ਜ਼ਬਤ ਕੀਤਾ ਜਾਵੇ। ਇੰਜ ਕਰਨ ਨਾਲ ਨਾ ਹੀ ਮਾਲ-ਮਾਲਕਾਂ ਦੀ ਵੱਧ ਓਵਰਲੋਡਿੰਗ ਕਰਾਉਣ ਦੀ ਹਿੰਮਤ ਪਵੇਗੀ ਤੇ ਨਾ ਹੀ ਟਰਾਂਸਪੋਰਟਰ ਦੀ।

ਭਾਰਤੀ ਕਾਰਾਂ ਦੀ ਹਾਦਸੇ ਸਹਿਣ ਦੀ ਗੁਣਵੱਤਾ ਦਾ ਜ਼ਿਕਰ ਵੀ ਏਸ ਸ਼ੋਅ ਚ ਹੋਇਆ। ਇੰਸਟੀਚਿਊਟ ਆਫ ਟਰਾਂਸਪੋਰਟ ਐਂਡ ਟ੍ਰੈਫਿਕ ਕੰਟਰੋਲ ਦੇ ਮੁਖੀ ਡਾ. ਰੋਹਿਤ ਦਾ ਕਹਿਣਾ ਸੀ ਕਿ ਅਸੀਂ ਭਾਰਤ ਦੀਆਂ ਵੱਖ-ਵੱਖ ਮਾਡਲਾਂ

ਦੀਆਂ ਪੰਜ ਗੱਡੀਆਂ ਦੀ ਟੈਸਟਿੰਗ ਪ੬ ਕਿ.ਮੀ ਦੀ ਰਫਤਾਰ ਤੇ ਜਰਮਨ ਚੋਂ ਕਰਵਾਈ। ਹੈਰਾਨੀ ਦੀ ਹੱਦ ਸੀ ਕਿ ਇਹ ਪੰਜੇ ਈ ਵੱਖ ਵੱਖ ਕੰਪਨੀਆਂ ਦੀਆਂ ਗੱਡੀਆਂ ਹਾਦਸਾ ਝੱਲਣ ਦੀ ਸਮਰੱਥਾ ਦੇ ਮੁਤਾਬਕ ਫੇਲ੍ਹ ਪਾਈਆਂ ਗਈਆਂ। ਇਸ ਟੈਸਟ ਨੂੰ ਸਰਅੰਜਾਮ ਦੇਣ ਵਾਲੇ ਪ੍ਰਸਿੱਧ ਮਾਹਰ ਡੇਵਿਡ ਵਾਟਸ ਦਾ ਕਹਿਣਾ ਸੀ ਕਿ ਹਰ ਗੱਡੀ ਦੀ 'ਫਾਈਵ ਸਟਾਰ ਰੇਟਿੰਗ' ਕੀਤੀ ਜਾਂਦੀ ਹੈ। ਸੁਰੱਖਿਆ ਦੇ ਪੱਖ ਤੋਂ ਪੰਜ ਸਟਾਰ ਪ੍ਰਾਪਤ ਕਰਨ ਵਾਲੀ ਗੱਡੀ ਨੂੰ ਜੇ ਹਾਦਸਾ ਪੇਸ਼ ਆਵੇ ਤਾਂ ਸਫਰ ਕਰਨ ਵਾਲੇ ਨੂੰ ਮਾੜੀ-ਮੋਟੀ ਝਰੀਟ ਹੀ ਆਉਂਦੀ ਹੈ ਪਰ ਜੇ ਗੱਡੀ ਸੁਰੱਖਿਆ ਦੇ ਪੱਖ ਤੋਂ ਜ਼ੀਰੋ ਸਟਾਰ ਹੋਵੇ ਤਾਂ ਫਿਰ ਰੱਬ ਈ ਰਾਖਾ। ਤੁਹਾਡੀ ਜਾਨ ਵੀ ਜਾ ਸਕਦੀ ਹੈ।

ਸਾਡੀਆਂ ਭਾਰਤੀ ਗੱਡੀਆਂ ਨੂੰ ਇਸ ਪੰਜ ਤਾਰਾ ਪਰੀਖਣ ਚੋਂ ਜ਼ੀਰੋ ਅੰਕ ਨਸੀਬ ਹੋਇਆ। ਐਸੀਆਂ ਗੱਡੀਆਂ ਦੀ ਯੂ. ਕੇ. ਵਰਗੇ ਦੇਸ਼ਾਂ ਚ ਐਂਟਰੀ ਪੂਰੀ ਤਰ੍ਹਾਂ ਬੈਨ ਹੈ ਜਦ ਕਿ ਅਸੀਂ ਸੁਰੱਖਿਆ ਦੇ ਨਾਂ ਤੇ ਕਈ ਲੱਖਾਂ ਖਰਚ ਕੇ ਵੀ ਜ਼ੀਰੋ ਰੇਟਿੰਗ ਵਾਲੀਆਂ ਗੱਡੀਆਂ ੧੪੦ ਦੀ ਸਪੀਡ ਤੇ ਸੜਕਾਂ ਤੇ ਦੁੜਾਈ ਫਿਰਦੇ ਹਾਂ।

ਉਂਜ ਡੇਵਿਡ ਵਾਟਸ ਦਾ ਇਹ ਵੀ ਕਹਿਣਾ ਸੀ ਕਿ ਜੇਕਰ ਗੱਡੀ ਦਾ ਬਾੱਡੀ ਸ਼ੈਲ (ਬਾਹਰੀ ਲੋਹਾ, ਪੈਨਲ ਆਦਿਕ) ਮਜ਼ਬੂਤ ਤੇ ਭਾਰੀ ਕਰ ਦਿੱਤਾ ਜਾਵੇ ਤਾਂ ਇਹਨਾਂ ਦੀ ਦਰ ੦ ਤੋਂ ੪ ਸਟਾਰ ਤੱਕ ਪਹੁੰਚ ਸਕਦੀ ਹੈ। ਇੱਕ ਹੋਰ ਦਿਲਚਸਪ ਤੱਥ ਸੀ ਕਿ ਹਾਦਸੇ ਵਕਤ ਗੱਡੀ ਚੋਂ ਨਿਕਲਣ ਵਾਲੇ ਸੁਰੱਖਿਆ ਬੈਲੂਨ (ਗੁਬਾਰੇ) ਲਾਉਣ ਉੱਪਰ ਇੱਕ ਕੰਪਨੀ ਦੇ ਸਿਰਫ ਪੰਜਾਹ ਡਾਲਰ ਯਾਨੀ ਕਿ ਤਿੰਨ ਹਜ਼ਾਰ ਰੁਪਏ ਪ੍ਰਤੀ ਬੈਲੂਨ ਖਰਚ ਹੁੰਦੇ ਹਨ ਪਰ ਫਿਰ ਵੀ ਬਹੁਤੀਆਂ ਕੰਪਨੀਆਂ ਇਹ ਬੈਲੂਨ ਸਸਤੀਆਂ ਕਾਰਾਂ ਚ ਫਿੱਟ ਨਹੀਂ ਕਰਦੀਆਂ। ਜੇ ਕਰਦੀਆਂ ਵੀ ਹਨ ਤਾਂ ਐਸੀ ਬੈਲੂਨ ਸੁਰੱਖਿਆ ਵਾਲੀਆਂ ਕਾਰਾਂ ਦਾ ਰੇਟ ਸਿੱਧਾ ਈ ਪੰਜਾਹ ਤੋਂ ਲੱਖ ਰੁਪਏ ਤੱਕ ਵਧਾ ਦਿੱਤਾ ਜਾਂਦਾ ਹੈ। ਇਸ ਪਾਸੇ ਵੀ ਸਰਕਾਰ ਨੂੰ ਸ਼ਿਕੰਜਾ ਕੱਸਣ ਦੀ ਲੋੜ ਹੈ।

ਸ਼ੋਅ ਦੌਰਾਨ ਦੁਰਘਟਨਾ-ਗ੍ਰਸਤ ਹੋਏ ਲੋਕਾਂ ਨੂੰ ਚੁੱਕਣ ਪ੍ਰਤੀ ਭਾਰਤੀ ਸਮਾਜ ਤੇ ਸਮੁੱਚੇ ਸਿਸਟਮ ਵੱਲੋਂ ਦਿਖਾਈ ਜਾ ਰਹੀ ਬੇਫਿਕਰੀ ਦਾ ਜ਼ਿਕਰ ਵੀ ਬਾਖੂਬੀ ਕੀਤਾ ਗਿਆ। ੧੪ ਅਪ੍ਰੈਲ ੨੦੧੪ ਨੂੰ ਜੈਪੁਰ ਹਾਈਵੇ ਤੇ ਉਸਾਰੀ ਇੱਕ ਸੁਰੰਗ ਵਿੱਚੋਂ ਜਦ ਇੱਕ ਮੋਟਰਸਾਈਕਲ ਸਵਾਰ ਲੰਘ ਰਿਹਾ ਸੀ ਤਾਂ ਮਗਰੋਂ ਇੱਕ ਭਾਰੀ ਵਾਹਨ ਨੇ ਉਸਦੇ ਦੁਪਹੀਆ ਵਹੀਕਲ ਨੂੰ ਟੱਕਰ ਮਾਰ ਦਿੱਤੀ। ਉਸਦੀ ਪਿੱਛੇ ਬੈਠੀ ਪਤਨੀ ਤੇ ਬੱਚੀ ਬੁਰੀ ਤਰ੍ਹਾਂ ਜ਼ਖਮੀ ਹੋ ਗਏ। ਮੋਟਰਸਾਈਕਲ ਚਾਲਕ ਦਾ ਖੁਦ ਦਾ ਪੈਰ ਬੁਰੀ ਤਰ੍ਹਾਂ ਦਰੜਿਆ ਗਿਆ। ਸੁਰੰਗ ਵਿੱਚ ਲੱਗੇ ਕੈਮਰਿਆਂ ਨੇ ਉਸਦੀ ਦਿਲ ਝੰਜੋੜ ਦੇਣ ਵਾਲੀ ਹਾਲਤ ਰਿਕਾਰਡ ਕਰ ਲਈ। ਉਹ ਵਿਅਕਤੀ ਡੇਢ ਘੰਟੇ ਦੇ ਕਰੀਬ ਉੱਥੋਂ ਗੁਜ਼ਰਨ ਵਾਲੇ ਵਾਹਨਾਂ ਨੂੰ ਹੱਥ ਦਿੰਦਾ ਰਿਹਾ। ਅਵਾਜ਼ਾਂ ਮਾਰਦਾ ਰਿਹਾ ਪਰ ਕਿਸੇ ਨੇ ਉਹਦੀ ਹਾਲਤ ਤੇ ਤਰਸ ਨਾ ਖਾਧਾ। ਇਸ ਦੌਰਾਨ ਉਹ ਅਨੇਕਾਂ ਵਾਰ ਖੜ੍ਹਾ ਹੋਇਆ ਤੇ ਪੈਰ ਦੀ ਬੁਰੀ ਹਾਲਤ ਕਰਕੇ ਅਨੇਕਾਂ ਵਾਰ ਥੱਲੇ ਡਿੱਗਿਆ। ਏਸੇ ਸਮੇਂ ਦੌਰਾਨ ਇਸ ਮੋਟਰਸਾਈਕਲ ਸਵਾਰ ਕਨ੍ਹਈਆ ਲਾਲ ਦੀ ਬੱਚੀ ਤੇ ਪਤਨੀ ਦੋਨੋਂ ਈ ਦਮ ਤੋੜ ਗਈਆਂ। ਲੰਬੇ ਇੰਤਜ਼ਾਰ ਤੋਂ ਬਾਦ ਆਖਰ ਅਚਾਨਕ ਪੁਲਸ ਦੀ ਗੱਡੀ ਆਈ ਤੇ ਕਨ੍ਹਈਆ ਲਾਲ ਤੇ ਉਸਦੇ ਬੱਚੇ ਨੂੰ ਹਸਪਤਾਲ ਲੈ ਗਈ । ਬੇਸ਼ੱਕ ਕਨ੍ਹਈਆ ਲਾਲ ਤੇ ਉਹਦੇ ਨੰਨੇ ਬੱਚੇ ਦੀ ਜਾਨ ਬਚ ਗਈ ਪਰ ਜੇਕਰ ਸਮਾਂ ਰਹਿੰਦਿਆਂ ਕੋਈ ਸਹਾਇਤਾ ਕਰ ਦੇਂਦਾ ਤਾਂ ਉਹਦੀ ਪਤਨੀ ਤੇ ਬੱਚੀ ਨੂੰ ਵੀ ਬਚਾਇਆ ਜਾ ਸਕਦਾ ਸੀ।

'ਸੇਵ ਲਾਈਫ ਫਾਊਂਡੇਸ਼ਨ' ਦੇ ਸੰਚਾਲਕ ਪਿਊਸ਼ ਤਿਵਾੜੀ ਦਾ ਕਹਿਣਾ ਹੈ ਕਿ ੫੦% ਮੌਤਾਂ ਸਮੇਂ ਸਿਰ ਹਾਦਸਾ-ਗ੍ਰਸਤ ਵਿਅਕਤੀ ਨੂੰ ਹਸਪਤਾਲ ਨਾ ਪਹੁੰਚਾਏ ਜਾਣ ਕਰਕੇ ਹੁੰਦੀਆਂ ਹਨ। ਐਸੇ ਹਾਦਸੇ 'ਚ ਉਸਦੇ ਵੀ ਇੱਕ ਚਚੇਰੇ ਭਾਈ ਦੀ ਮੌਤ ਹੋ ਗਈ ਜਿਸਦਾ ਉਸਨੂੰ ਬਹੁਤ ਦੁੱਖ ਹੋਇਆ ਤੇ ਉਸਨੇ 'ਸੇਵ ਲਾਈਫ ਫਾਊਂਡੇਸ਼ਨ' ਨਾਂ ਦੀ ਸੰਸਥਾ ਖੜ੍ਹੀ ਕਰਕੇ ਭਾਰਤੀ ਲੋਕਾਂ ਦੀ ਏਸ ਮਾਨਸਿਕਤਾ ਪਿੱਛੇ ਕਾਰਜਸ਼ੀਲ ਕਾਰਨਾਂ ਤੇ ਲੰਬੀ ਚੌੜੀ ਖੋਜ ਕੀਤੀ ਤੇ ਪਾਇਆ ਕਿ ਲੋਕ ਮਨੋਂ ਤਾਂ ਹਾਦਸਾ-ਗ੍ਰਸਤ ਵਿਅਕਤੀ ਦੀ ਸਹਾਇਤਾ ਕਰਨਾ ਚਾਹੁੰਦੇ ਹਨ ਪਰ ਉਹਨਾਂ ਮੂਹਰੇ ਕਈ ਤਰ੍ਹਾਂ ਦੇ ਦਬਾਅ ਆ ਖੜ੍ਹਦੇ ਹਨ ਜੋ ਉਹਨਾਂ ਨੂੰ ਇਹ ਸ਼ੁਭ ਕਾਰਜ ਕਰਨ ਤੋਂ ਰੋਕਦੇ ਹਨ। ਜਿਵੇਂ:' ਜੋ ਵਿਅਕਤੀ ਮਰੀਜ਼ ਨੂੰ ਚੁੱਕ ਕੇ ਲਿਜਾਂਦਾ ਹੈ, ਅਕਸਰ ਉਸਨੂੰ ਹੀ ਪੁਲਸ ਕਈ ਤਰੀਕਿਆਂ ਨਾਲ ਤੰਗ ਪ੍ਰੇਸ਼ਾਨ ਕਰਨਾ ਸ਼ੁਰੂ ਕਰ ਦਿੰਦੀ ਹੈ। ਕਈ ਵਾਰ ਅਦਾਲਤਾਂ ਵਿੱਚ ਵੀ ਉਸਨੂੰ ਗਵਾਹ ਵਜੋਂ ਧੱਕੇ ਖਾਣੇ ਪੈਂਦੇ ਹਨ। ਕਈ ਵਾਰ ਹਸਪਤਾਲ ਵਾਲੇ ਵੀ ਜੋ ਮਰੀਜ਼ ਨੂੰ ਲੈ ਕੇ ਜਾਵੇ ਉਸੇ ਨੂੰ ਈ ਪੈਸੇ ਦੇਣ ਲਈ ਮਜਬੂਰ ਕਰਦੇ ਹਨ। ਐਸੇ ਹਾਲਾਤਾਂ ਵਿੱਚ ਈ ਆਮ ਵਿਅਕਤੀ ਮਦਦ ਕਰਨ ਤੋਂ ਕੰਨੀ ਕਤਰਾਉਂਦਾ ਹੈ।

ਪਿਊਸ਼ ਮੁਤਾਬਕ ਏਸੇ ਲਈ ਸਾਡੀ ਸੰਸਥਾ ਨੇ ਸਭ ਤੋਂ ਪਹਿਲਾਂ ਸੁਪਰੀਮ ਕੋਰਟ ਚ ਪਟੀਸ਼ਨ ਪਾਈ ਕਿ ਅੱਜ ਤੱਕ ਕੋਈ ਵੀ ਐਸਾ ਕਨੂੰਨ ਨਹੀਂ ਹੈ ਜੋ ਮਦਦ-ਕਰਤਾ ਦੇ ਬਚਾਅ

ਚ ਖੜ੍ਹੇ। ਸੋ ਸੁਪਰੀਮ ਕੋਰਟ ਦੀ ਮਦਦ ਨਾਲ ਇਹ ਹਦਾਇਤਾਂ ਜਾਰੀ ਕਰਾਈਆਂ ਗਈਆਂ ਕਿ ਜੋ ਵੀ ਹਾਦਸਾਗ੍ਰਸਤ ਲੋਕਾਂ ਦੀ ਮਦਦ ਕਰੇਗਾ, ਉਸ ਉੱਪਰ ਕਿਸੇ ਪ੍ਰਕਾਰ ਦਾ ਦਬਾਅ ਜਾਂ ਕਾਨੂੰਨੀ ਕਾਰਵਾਈ ਨਹੀਂ ਕੀਤੀ ਜਾ ਸਕੇਗੀ। ਇਸ ਤੋਂ ਇਲਾਵਾ ਉਹਨਾਂ ਦੀ ਸੰਸਥਾ ਨੇ ਦੇਖਿਆ ਕਿ ਹਾਦਸਿਆਂ ਚ ਤੁਰੰਤ ਪਹੁੰਚਣ ਵਾਲੀ ਹਾਈਵੇ ਪੁਲਸ ਕੋਲ ਵੀ ਕਿਸੇ ਪ੍ਰਕਾਰ ਦੀ ਮੁਢਲੀ ਟ੍ਰੇਨਿੰਗ ਨਹੀਂ ਹੈ। ਸੋ ਉਹਨਾਂ ਨੇ ੨੦੦੦ ਦੇ ਕਰੀਬ ਪੁਲਸ ਕਰਮੀਆਂ ਨੂੰ ਹਾਦਸੇ ਬਾਦ ਤੁਰੰਤ ਮੁਢਲੀ ਸਹਾਇਤਾ ਦੇਣ ਲਈ ਟਰੇਂਡ ਕੀਤਾ ਜਿਸਦੇ ਕਮਾਲ ਦੇ ਸਿੱਟੇ ਸਾਹਮਣੇ ਆਏ।

ਪਿੱਛੇ ਜਿਹੇ ਦਿੱਲੀ ਚ ਚਾਰ ਵਿਦੇਸ਼ੀ ਨਾਗਰਿਕਾਂ ਦੀ ਕਾਰ ਦੀ ਟੱਕਰ ਇੱਕ ਸਰੀਆ ਲੱਦੇ ਟਰੱਕ ਨਾਲ ਹੋ ਗਈ। ਸਰੀਆ ਚਾਰਾਂ ਦੇ ਆਰ-ਪਾਰ ਹੋ ਗਿਆ। ਜਦ ਹਾਈਵੇ ਪੁਲਸ ਇਥੇ ਪਹੁੰਚੀ ਤਾਂ ਇਹ ਸਾਰੇ ਪੁਲਸ ਕਰਮੀ ਸਾਡੀ ਸੰਸਥਾ ਦੇ ਟਰੇਂਡ ਕੀਤੇ ਹੋਏ ਸਨ। ਇਹਨਾਂ ਨੇ ਕਾਰ ਦੇ ਬਾਹਰੋਂ ਸਰੀਆ ਵੱਢਿਆ। ਸਰੀਆ ਇਹਨਾਂ ਲੋਕਾਂ ਦੇ ਸਰੀਰਾਂ ਵਿੱਚ ਉਵੇਂ ਈ ਰਹਿਣ ਦਿੱਤਾ ਗਿਆ ਕਿਉਂਕਿ ਐਸੇ ਕੇਸਾਂ ਚ ਜੇਕਰ ਖੁਦ ਸਰੀਆ ਕੱਢਣ ਦੀ ਕੋਸ਼ਿਸ਼ ਕੀਤੀ ਜਾਵੇ ਤਾਂ ਮੌਤ ਯਕੀਨੀ ਹੈ। ਸੋ, ਕਾਰ ਨੂੰ ਓਵੇਂ ਈ ਟੋਚਨ ਪਾ ਕੇ ਹਸਪਤਾਲ ਪਹੁੰਚਾਇਆ ਗਿਆ। ਅੱਗੋਂ ਅਮਲਾ ਫੈਲਾ ਪਹਿਲਾਂ ਈ ਤਿਆਰ ਸੀ। ਪੁਲਸ ਨੇ ਪਹਿਲਾਂ ਈ ਹਸਪਤਾਲ ਅਥਾਰਟੀ ਨੂੰ ਫੋਨ ਤੇ ਸੂਚਨਾ ਦੇ ਦਿੱਤੀ ਸੀ। ਸੁਯੋਗ ਡਾਕਟਰਾਂ ਨੇ ਬੜੀ ਸਾਵਧਾਨੀ ਨਾਲ ਵੈਲਡਿੰਗ-ਕਟਰ ਦੀ ਸਹਾਇਤਾ ਨਾਲ ਪਹਿਲਾਂ ਸਰੀਰ ਦੇ ਬਾਹਰੋਂ ਸਰੀਆ ਕੱਟਿਆ। ਫਿਰ ਆਪ੍ਰੇਸ਼ਨ ਰਾਹੀਂ ਸਰੀਰ ਵਿੱਚੋਂ ਸਰੀਆ ਕੱਢ ਦਿੱਤਾ ਗਿਆ। ਖੁਸ਼ੀ ਦੀ ਗੱਲ ਹੈ ਕਿ ਇਹ ਚਾਰੋਂ ਦੇ ਚਾਰੋਂ ਮੁਸਾਫਰ ਕੁਝ ਦਿਨਾਂ ਬਾਦ ਨੌਂ ਬਰ ਨੌਂ ਹੋ ਗਏ।

ਇਸ ਸ਼ੋਅ ਵਿੱਚ ਕੁਝ ਬਹਾਦਰ ਸਕੂਲੀ ਬੱਚਿਆਂ ਦੀ ਬਹਾਦਰੀ ਵੀ ਦਿਖਾਈ ਗਈ ਜੋ ਇੱਕ ਹਾਦਸੇ ਦਾ ਸ਼ਿਕਾਰ ਵਿਅਕਤੀ ਨੂੰ ਬੰਦ ਖੜ੍ਹੇ ਆਟੋ ਵਿੱਚ ਲਿਟਾ ਕੇ ਆਟੋ ਨੂੰ ਧੱਕਾ ਲਗਾਉਂਦੇ ਹੋਏ ਕਈ ਕਿਲੋਮੀਟਰ ਦੂਰ ਇੱਕ ਹਸਪਤਾਲ ਤਕ ਲੈ ਗਏ ਤੇ ਲੱਤ ਕੱਟੀ ਵਾਲੇ ਏਸ ਵਿਅਕਤੀ ਦੀ ਜਾਨ ਬਚ ਗਈ।

ਸ਼ੋਅ ਦੇ ਅੰਤ ਵਿੱਚ ਹਾਈਵੇ ਤੇ ਹੁੰਦੇ ਰਹੇ ਹਾਦਸਿਆਂ ਦੀਆਂ ਸੀ.ਸੀ.ਟੀ.ਵੀ. ਫੁਟੇਜ ਵੀ ਦਿਖਾਈਆਂ ਗਈਆਂ ਜੋ ਵਾਕਏ ਹੀ ਦਿਲ-ਕੰਬਾਊ ਸਨ। ਕਿਵੇਂ ਤੇਜ਼-ਰਫਤਾਰੀ ਗੱਡੀਆਂ ਮੋਟਰਸਾਈਕਲ ਸਵਾਰਾਂ ਨੂੰ ਕੁਚਲ ਰਹੀਆਂ ਹਨ। ਕਿਵੇਂ ਵੱਡੇ ਟਰੱਕ, ਕਾਰਾਂ ਵਾਲਿਆਂ ਨੂੰ ਦਰੜ ਕੇ ਅੱਗੇ ਲੰਘ ਜਾਂਦੇ ਹਨ; ਕਿਸੇ ਨੂੰ ਕੋਈ ਪ੍ਰਵਾਹ ਹੀ ਨਹੀਂ। ਐਸੇ ਦ੍ਰਿਸ਼ ਵੇਖ ਕੇ ਇੱਕ ਵਾਰ ਤਾਂ ਮਨ ਚ ਇਹੀ ਆਉਂਦੈ ਕਿ ਹਾਈਵੇ ਤੇ ਚੜ੍ਹਨ ਤੋਂ ਗੁਰੇਜ਼ ਈ ਕੀਤਾ ਜਾਵੇ।

ਪਿਛਲੇ ਦਿਨਾਂ ਦੇ ਇੱਕ ਸਰਵੇ ਮੁਤਾਬਕ ਸੜਕ-ਹਾਦਸਿਆਂ ਦੌਰਾਨ ਸਾਡੇ ਹਿੰਦੁਸਤਾਨ ਚ ਹਰ ਸਾਲ ੬੦੦੦ ਦੇ ਕਰੀਬ ਕੱਲ੍ਹੇ ਸਕੂਲੀ ਬੱਚਿਆਂ ਦੀ ਹੀ ਮੌਤ ਹੋ ਜਾਂਦੀ ਹੈ। ਜੇ ਯੂ.ਕੇ. ਨਾਲ ਇਸ ਮੌਤ ਦਰ ਦਾ ਮੁਕਾਬਲਾ ਕੀਤਾ ਜਾਵੇ ਤਾਂ ਉਹਨਾਂ ਦੀ ਕੁੱਲ ਮੌਤ ਦਰ ਈ ਕੇਵਲ ਇੰਨੀ ਹੈ।

ਸ਼ੋਅ ਦੇ ਅੰਤ ਵਿੱਚ ਇਹਨਾਂ ਹਾਦਸਿਆਂ ਤੋਂ ਬਚਣ ਦੇ ਕੁਝ ਉਪਾਅ ਵੀ ਗਿਣਾਏ ਗਏ:

੧.ਗਰਦਨ-ਤੋੜ ਸਪੀਡ ਤੋਂ ਹਰ ਹਾਲ ਬਚਿਆ ਜਾਵੇ। ੨. ਟ੍ਰੈਫਿਕ ਨਿਯਮਾਂ ਦਾ ਹਰ-ਹਾਲ ਪਾਲਣ ਕੀਤਾ ਜਾਵੇ ਭਾਵੇਂ ਕੋਈ ਚੌਂਕ ਚ ਖੜ੍ਹਾ ਹੈ ਤੇ ਭਾਵੇਂ ਨਹੀਂ। ੩.ਹੈਲਮਟ ਹਮੇਸ਼ਾ ਵਧੀਆ ਕੁਆਲਟੀ ਦਾ ਚੁਣਿਆ ਜਾਵੇ। ਪਿੱਛੇ ਬੈਠੀਆਂ ਮਹਿਲਾਵਾਂ ਹੈਲਮਟ ਜ਼ਰੂਰ ਪਹਿਨਣ। ਉਹਨਾਂ ਦੀ ਜਾਨ ਦੀ ਕੀਮਤ ਵੀ ਓਨੀ ਹੀ ਹੈ ਜਿੰਨੀ ਵਾਹਨ ਚਲਾਉਣ ਵਾਲੇ ਮਰਦ ਦੀ। ੪.ਸ਼ਰਾਬ ਪੀ ਕੇ ਗੱਡੀ ਚਲਾਉਣ ਤੋਂ ਤੌਬਾ ਕੀਤੀ ਜਾਵੇ। ੫. ਪਿੱਛੇ ਬੈਠੇ ਲੋਕ ਵੀ ਸੀਟ ਬੈਲਟ ਜ਼ਰੂਰ ਲਗਾਉਣ। ਨਹੀਂ ਤਾਂ ਤੇਜ਼ ਰਫਤਾਰੀ ਗੱਡੀਆਂ ਦੀ ਟੱਕਰ ਵਕਤ ਅਕਸਰ ਪਿਛਲੇ ਸਵਾਰ ਉੱਡ ਕੇ ਜਾਂ ਤਾਂ ਮੂਹਰਲਿਆਂ ਤੇ ਵੱਜਦੇ ਹਨ ਤੇ ਜਾਂ ਸ਼ੀਸ਼ੇ ਤੋਂ ਬਾਹਰ ਜਾ ਡਿੱਗਦੇ ਹਨ। ੬.ਵਾਹਨ ਚਲਾਉਂਦੇ ਵਕਤ ਮੋਬਾਇਲ ਦਾ ਇਸਤੇਮਾਲ ਕਦੇ ਨਾ ਕੀਤਾ ਜਾਵੇ। ਧਿਆਨ ਵੰਡਿਆ ਜਾਵੇ ਤਾਂ ਹਾਦਸਿਆਂ ਦੀ ਪ੍ਰਤੀਸ਼ਤਤਾ ਤੁਰੰਤ ਵਧ ਜਾਂਦੀ ਹੈ। ੭. ਸਕੂਲ ਬੱਸ ਵਿੱਚ ਹਰ ਸੀਟ ਤੇ ਬੈਲਟ ਹੋਵੇ। ੮. ਦੁਰਘਟਨਾ ਚਾਹੇ ਕਿਸੇ ਨਾਲ ਵੀ ਵਾਪਰੇ, ਮਦਦ ਲਈ ਜ਼ਰੂਰ ਅੱਗੇ ਆਈਏ।

ਜੇਕਰ ਉਪਰੋਕਤ ਅੱਠ ਨੁਕਤਿਆਂ ਤੇ ਅਮਲ ਕਰ ਲਿਆ ਜਾਵੇ ਤਾਂ ਹਾਦਸਿਆਂ ਨੂੰ ਕਾਫੀ ਹਦ ਤੱਕ ਠੱਲ੍ਹ ਪਾਈ ਜਾ ਸਕਦੀ ਹੈ। ਬੇਸ਼ੱਕ ਇਸਤੋਂ ਇਲਾਵਾ ਟੁੱਟੀਆਂ ਸੜਕਾਂ ਆਦਿਕ ਪ੍ਰਸ਼ਾਸਨ ਦੇ ਕਰਨ ਵਾਲੇ ਵੀ ਅਨੇਕਾਂ ਕੰਮ ਹਨ ਪਰ ਜੇਕਰ ਆਮ ਨਾਗਰਿਕ ਵੀ ਆਪਣੀ ਜ਼ਿੰਮੇਵਾਰੀ ਸਮਝਣ ਲੱਗ ਜਾਣ ਤਾਂ ਅਨੇਕਾਂ ਕੀਮਤੀ ਜਾਨਾਂ ਨੂੰ ਮੌਤ ਦਾ ਗ੍ਰਾਸ ਬਣਨ ਤੋਂ ਬਚਾਇਆ ਜਾ ਸਕਦਾ ਹੈ।

ਸੋ ਦੋਸਤੋ! ਆਓ, ਆਪੋ-ਆਪਣੀ ਜ਼ਿੰਮੇਵਾਰੀ ਨੂੰ ਪਹਿਚਾਣੀਏ ਤੇ 'ਸਰਬੱਤ ਦੇ ਭਲੇ' ਦੇ ਸੰਕਲਪ ਨੂੰ ਜੀਭਾ ਤੋਂ ਅੱਗੇ ਅਮਲ ਤੱਕ ਦਾ ਸਫਰ ਵੀ ਕਰਾਈਏ।

---- 0 ----

*98157-58466*

# ਸਾ ਧਰਤਿ ਭਈ ਹਰੀਆਵਲੀ

*ਸ:ਗੁਰਚਰਨ ਸਿੰਘ*

ਤੀਸਰੀ ਉਦਾਸੀ 1514 ਈ: ਵਿੱਚ ਗੁਰੂ ਨਾਨਕ ਦੇਵ ਜੀ ਘਣੇ ਜੰਗਲ ਵਿਚੋਂ ਠੰਢ ਦੇ ਦਿਨਾਂ ਵਿੱਚ, ਸਿੱਧ-ਗੁਰੂ ਗੋਰਖ ਨਾਥ ਦੇ ਟਿਕਾਣੇ ਪੁੱਜੇ। ਸਦਾ ਦਾ ਸਾਥੀ, ਭਾਈ ਮਰਦਾਨਾ ਪੁੱਛ ਬੈਠਾ 'ਬਾਬਾ ! ਤੇਰੀਆਂ ਰਮਜ਼ਾਂ ਤੂੰ ਹੀ ਜਾਣੇ । ਤੂੰ ਤਾਂ ਅੱਲਾ ਹੈ। ਜਿਥੇ ਤੇਰੀ ਮਰਜ਼ੀ ਹੁੰਦੀ ਏ, ਮੈਨੂੰ ਲੈ ਤੁਰਦੈਂ। ਹਰਦਵਾਰ, ਗਯਾ, ਪੁਰੀ ਅਤੇ ਹਸਨ ਅਬਦਾਲ, ਮੱਕਾ ਤੇ ਬਗਦਾਦ ਆਦਿ ਸਥਾਨਾਂ ਤੇ ਜਾਣਾ ਸਮਝ ਆਉਂਦੀ ਹੈ। ਸਾਰੀਆਂ ਯਾਤ੍ਰਾਵਾਂ ਆਦਿ ਮੈਂ ਥੱਕ ਕੇ ਜਾਂਦਾ ਰਿਹਾ, ਚੰਗੀਆਂ ਲੱਗੀਆਂ। ਪਰ ਇਹ ਘੋਰ ਜੰਗਲ, ਨਾ ਆਦਮੀ ਨਾ ਆਦਮ-ਜਾਤ, ਕਟੀਲਾ ਰਸਤਾ, ਦਿਨੇ ਵੀ ਰਾਤ ਪਈ ਲਗਦੀ ਹੈ। ਸ਼ੇਰ, ਚੀਤੇ ਖੂਨਖਾਰ ਜੰਗਲੀ ਜਾਨਵਰ, ਜ਼ਹਰੀਲੇ ਸੱਪ ਦਿਨੇ ਵੀ ਫੁੰਕਾਰਦੇ ਤੁਰੇ ਫਿਰਦੇ, ਏਥੇ ਭਲਾ ਕੀ ਲੈਣ ਆਏ ਹੋ? ਏਥੇ ਮੇਰੀ ਰਬਾਬ ਤੇ ਤੁਹਾਡੀ ਬਾਣੀ ਕੌਣ ਏ ਸੁਨਣ ਵਾਲਾ? ਇਸ ਜੰਗਲ 'ਚ ਕੀ ਰਖਿਆ ਹੈ, ਜੋ ਮੈਨੂੰ ਏਥੇ ਲੈ ਆਏ ਹੋ? ਤੈਨੂੰ ਤੇ ਬਾਬਾ ਇਹ ਕੁਝ ਨਹੀਂ ਕਹਿਣ ਲੱਗੇ , ਤੂੰ ਤੇ ਰੱਬ ਏਂ। ਪਰ ਸਿੱਧਾ-ਸਾਦਾ ਰਬਾਬੀ ਮਰਦਾਨਾ, ਕਿਸੇ ਦਿਨ ਸੁੱਤਾ ਪਿਆ ਹੋਏਗਾ ਤਾਂ ਕਿਸੇ ਜਾਨਵਰ ਦੀ ਖੁਰਾਕ ਬਣੇਗਾ, ਇਸ ਦੀ ਰਾਮ-ਰਾਮ ਸਤਿ ਹੋ ਜਾਏਗੀ?

ਬਾਬਾ ਹੱਸੇ ਤੇ ਕਹਿਣ ਲੱਗੇ, 'ਮਰਦਨਿਆਂ, ਤੇਰੀ ਰਬਾਬ ਦੀਆਂ ਤਾਰਾਂ ਜਦੋਂ ਥਰਕਦੀਆਂ ਨੇ, ਤਾਂ ਇਸ ਦਾ ਸੰਗੀਤ ਸੁਣ ਕੇ ਜੰਗਲ ਦਾ ਪੱਤਾ-ਪੱਤਾ ਮੁਸਕਰਾ ਕੇ ਲਹਿਰਾ ਉਠਦਾ ਹੈ। ਜੰਗਲੀ ਜਾਨਵਰ ਮਸਤ ਹੋ ਜਾਂਦੇ ਹਨ। ਤੈਨੂੰ ਕੌਣ ਮਾਰੇਗਾ? ਤੇਰੀ ਸੰਗੀਤ ਦੇ ਨਾਲ ਜਦੋਂ "ਧੁਰ ਕੀ ਬਾਣੀ" ਦਾ ਗਾਇਨ ਹੋਏਗਾ ਤਾਂ ਏਥੋਂ ਦੀ ਬਨਸਪਤੀ ਹਰੀ-ਭਰੀ ਹੋ ਉਠੇਗੀ। ਏਥੇ ਜੰਗਲ 'ਚ ਮੰਗਲ ਹੋਏਗਾ ਤੇ ਏਥੇ ਘਰ-ਘਰ ਦੀਪਕ ਉਜਿਆਰਾ ਕਰਨਗੇ'।

'ਤੇਰੀਆਂ ਤੂੰ ਹੈ ਜਾਣੈਂ।" ਕਹਿ ਕੇ ਮਰਦਾਨਾ ਚੁੱਪ ਕਰ ਗਿਆ।

ਸ਼ਾਮ ਹੋਈ, ਮਰਦਾਨਾ ਠੰਢ ਨਾਲ ਕੰਬਣ ਲੱਗ ਪਿਆ ਘੋਰ ਜੰਗਲ, ਠੰਢ ਦਾ ਮੌਸਮ, ਸਿਰ ਢੱਕਣ ਨੂੰ ਕੋਈ ਥਾਂ ਨਹੀਂ। ਮਰਦਾਨੇ ਨੇ ਘਾਹ-ਫੂਸ ਇਕੱਠਾ ਕਰ ਅੱਗ ਬਾਲੀ । ਏਨੇ ਨੂੰ ਜ਼ੋਰਦਾਰ ਹਨੇਰੀ ਆਈ ਤੇ ਅੱਗ ਬੁਝ ਗਈ। ਮਰਦਾਨਾ ਠਰੂੰ-ਠਰੂੰ ਕਰਨ ਲੱਗ ਪਿਆ ਤੇ, ਬੋਲਿਆ, "ਬਾਬਾ ! ਅਗਰ ਮਾਰਨਾ ਈ ਸੀ ਤਾਂ ਜੰਗਲ 'ਚ ਮਾਰਨਾ ਸੀ ?

ਸਤਿਗੁਰੂ ਜੀ ਖੂਬ ਹੱਸੇ ਤੇ ਕਹਿਣ ਲੱਗੇ, "ਮਰਦਾਨਿਆ! ਇਹ ਹਨੇਰੀ ਨਹੀਂ। ਏਥੇ ਸਿੱਧਾਂ ਦਾ ਨਿਵਾਸ ਹੈ। ਉਨ੍ਹਾਂ ਨੂੰ ਸਾਡਾ ਏਥੇ ਆਉਣਾ ਚੰਗਾ ਨਹੀਂ ਲੱਗਾ। ਉਨ੍ਹਾਂ ਨੂੰ ਸਿੱਧੀਆਂ ਰਾਹੀਂ ਪਤਾ ਲੱਗ ਗਿਆ ਹੈ ਕਿ ਅਸੀਂ ਆਏ ਹਾਂ। ਤੂੰ ਅੱਗ ਜਲਾਈ ਉਨ੍ਹਾਂ ਹਨੇਰੀ ਚਲਾ ਕੇ ਤੇਰੀ ਅੱਗ ਬੁਝਾ ਦਿੱਤੀ। ਹੁਣ ਦੁਬਾਰਾ ਅੱਗ ਜਲਾ। ਹੁਣ ਉਨ੍ਹਾਂ ਦੀ ਅੱਗ ਜਲੇਗੀ ਨਹੀਂ ਤੇ ਤੇਰੀ ਅੱਗ ਬੁਝੇਗੀ ਨਹੀਂ।' ਮਰਦਾਨੇ ਨੇ ਦੁਬਾਰਾ ਅੱਗ ਜਲਾਈ ਏਨੇ ਨੂੰ ਮੋਟੇ 2 ਸਿੱਧ ਆ ਗਏ ਤੇ ਮਰਦਾਨੇ ਨੂੰ ਕਹਿਣ ਲੱਗੇ , 'ਤੂੰ ਸਾਡੀ ਅੱਗ ਨਹੀਂ ਜਲਨ ਦੇਂਦਾ, ਕੌਣ ਏ ਤੂੰ?'

ਹੁਣ ਮਰਦਾਨੇ ਦੀ ਵਾਰੀ ਸੀ। ਮਰਦਾਨਾ ਖੂਬ ਹੱਸਿਆ ਤੇ ਕਹਿਣ ਲੱਗਾ, 'ਤੁਸਾਂ ਹਨੇਰੀ ਚਲਾ ਕੇ ਮੇਰੀ ਅੱਗ ਬੁਝਾਈ, ਮੇਰੇ ਸਤਿਗੁਰੂ ਨੇ ਤੁਹਾਡੀ ਬੁਝਾ ਦਿੱਤੀ। ਤੁਸੀਂ ਮੇਰੇ ਸਤਿਗੁਰੂ ਨੂੰ ਕੀ ਜਾਣੋ ? ਮੇਰੇ ਸਤਿਗੁਰੂ ਖੁਦਾ ਨੇ ਖੁਦਾ।'

ਸਤਿਗੁਰੂ ਜੀ ਨੇ ਮਰਦਾਨੇ ਨੂੰ ਸੰਕੇਤ ਕੀਤਾ, 'ਨਾ ਮਰਦਾਨੇ , ਤੂੰ ਇਨਾਂ ਦਾ 'ਭਲਾ ਕਰ'। ਤੇ ਆਪਣੇ ਮਾਲਕ ਦਾ ਧਿਆਨ ਧਰ। ਸਾਡਾ ਮਾਲਕ ਸਭ ਨੂੰ ਪਿਆਰ ਕਰਨਾ ਵਾਲਾ ਹੈ। ਇਨ੍ਹਾਂ ਨੂੰ ਅੱਗ ਦੇ ਦੇ।'

ਉਹ ਦੋਵੇਂ ਸਿੱਧ ਅੱਗ ਲੈ ਕੇ, ਜਿਧਰੋਂ ਆਏ ਸੀ, ਵਾਪਸ ਮੁੜ ਗਏ।

ਸਵੇਰ ਹੋਈ। ਗੁਰੂ ਨਾਨਕ ਪਾਤਸ਼ਾਹ ਕਹਿਣ ਲੱਗੇ, 'ਭਾਈ ਮਰਦਾਨਾ, ਉਠ। ਮਾਲਕ ਨੂੰ ਯਾਦ ਕਰਨ ਦਾ ਵੇਲਾ ਹੈ। ਸਿੱਧਾਂ ਦਾ ਡੇਰਾ ਹੈ - ਏਥੇ ਕੋਈ ਖੂਹ ਹੋਵੇਗਾ। ਪਾਣੀ ਲਿਆ-ਇਸ਼ਨਾਨ ਆਦਿ ਕਰੀਏ।'

ਮਰਦਾਨਾ ਗਿਆ। ਖੂਹ ਨਜ਼ਰੀਂ ਪਿਆ - ਰੱਸੀ ਤੇ

ਬਾਲਟੀ ਵੀ ਦਿਸੀ, ਪਰ ਜਿਉਂ ਹੀ ਲਟਕਾਈ ਤੇ ਖੂਹ 'ਚ ਝਾਤੀ ਪਾਈ, ਖੂਹ ਸੁੱਕਾ ਪਿਆ ਸੀ।

ਮਰਦਾਨਾ, ਸਮਝ ਗਿਆ। ਇਹ ਸਿੱਧਾਂ ਦੀ ਸ਼ੈਤਾਨੀ ਸੀ। ਥੋੜਾ ਹੋਰ ਅੱਗੇ ਵਧਿਆ, ਇਕ ਖੂਹ ਹੋਰ ਦਿਸਿਆ, ਪਰ ਉਹ ਵੀ ਖਾਲੀ ਸੀ। ਦੋ ਤਿੰਨ ਸਿੱਧ ਸਾਹਮਣੇ ਦਿਸੇ, ਪੁਛਣ ਲੱਗੇ, 'ਕੀ ਲੈਣ ਆਇਐ, ਪਾਣੀ ? ਤੇ ਹੱਸੇ, ਜੇ ਤੇਰਾ ਗੁਰੂ ਏਨਾ ਸ਼ਕਤੀਸ਼ਾਲੀ ਹੈ, ਤਾਂ ਉਹ ਪਾਣੀ ਵੀ ਲੈ ਆਵੇ।'

ਤੁਹਾਨੂੰ ਕੀ ਪਤੈ, ਮੇਰੇ ਸਤਿਗੁਰੂ ਕੀ ਸ਼ਕਤੀ ਦਾ - ਉਹ ਰੱਬ ਏ ਰੱਬ।

'ਤੇ ਫੇਰ ਉਸੇ ਕੋਲੋ ਪਾਣੀ ਮੰਗ' ਏਥੇ ਕੀ ਲੈਣ ਆਇਆ ਹੈ ?

ਮਰਦਾਨਾ ਵਾਪਸ ਆ ਗਿਆ ਤੇ ਸਤਿਗੁਰੂ ਨੂੰ ਦੱਸਿਆ।

ਗੁਰਦੇਵ ਮੁਸਕਰਾ ਪਏ। ਚਿੰਤਾ ਨਾ ਕਰ ਮਰਦਾਨਿਆ। ਵੇਖ ਕਰਤਾਰ ਦੇ ਰੰਗ। ਤੇ ਗੁਰਦੇਵ ਨੇ ਏਧਰ ਉਧਰ ਤੱਕਿਆ। ਕਿਸੇ ਚਰਵਾਹੇ ਦੀ, ਸਾਹਮਣੇ ਇੱਕ ਗੋਹਾ ਹੂੰਝਣ ਵਾਲੀ ਫਾਹੁੜੀ ਪਈ ਵੇਖੀ।

ਕਹਿਣ ਲੱਗੇ, 'ਔਹ ਫੌਹੜੀ ਫੜ ਕੇ ਲੈ ਜਾ। ਏਥੋ ਥੋੜੀ ਦੂਰ ਇਕ ਨਦੀ ਹੈ। ਉਸ 'ਚ ਇਸ ਨੂੰ ਡੁਬੋ ਦੇ, ਪਿੱਠ ਨਦੀ ਵੱਲ ਕਰਕੇ ਵਾਪਸ ਤੁਰ ਪਈ। ਨਦੀ ਖਿੱਚੀ ਚਲੀ ਆਏਗੀ। ਪਰ ਪਿਛੇ ਮੁੜ ਕੇ ਨਾ ਵੇਖੀ। ਹੁਕਮ ਮੰਨ, ਮਰਦਾਨਾ ਤੁਰ ਪਿਆ।

ਥੋੜੀ ਦੂਰ ਹੀ ਨਦੀ ਦਿਸੀ। ਵੇਖ ਕੇ ਖੁਸ਼ ਹੋਇਆ ਤੇ ਫਹੁੜੀ ਵਿੱਚ ਡੁਬੋ ਕੇ ਪਿੱਠ ਕਰਕੇ ਤੁਰ ਪਿਆ। ਥੋਹੜੀ ਕੁ ਦੂਰੀ ਬਾਕੀ ਸੀ ਕਿ ਸੋਚਣ ਲੱਗਾ, ਵੇਖਾ ਤਾਂ ਸਹੀ। ਵੇਖਿਆ ਨਦੀ ਦਾ ਪਾਣੀ ਨਾਲ ਨਾਲ ਤੁਰਿਆ ਆ ਰਿਹਾ ਸੀ ਤੇ ਫੇਰ ਤੁਰ ਪਿਆ। ਪਰ ਫੌਹੜੀ ਧਰਤੀ ਤੇ ਖੜਕਾਉਣ ਲੱਗ ਪਈ। ਮਰਦਾਨਾ ਮੂੰਹ ਲਟਕਾ ਕੇ ਖਲੋ ਗਿਆ, ਬਾਬੇ ਨੂੰ ਕੀ ਜਵਾਬ ਦਿਆਂਗਾ।' ਬਾਬੇ ਕਿਹਾ ਸੀ, ਪਿਛੇ ਮੁੜ ਕੇ ਨਾ ਵੇਖੀ।

ਏਸੇ ਦੌਰਾਨ 'ਚ ਖੂਹਾਂ ਦਾ ਪਾਣੀ ਵਾਪਸ ਨਾ ਮੁੜਿਆ। ਸਿਧਾਂ ਦਾ ਗੁਰੂ ਗੋਰਖ ਨਾਥ ਆਪਣਿਆਂ ਚੇਲਿਆਂ ਨਾਲ ਕ੍ਰੋਧਤ ਹੋ ਕੇ ਸਤਿਗੁਰੂ ਜੀ ਕੋਲ ਆਇਆ। ਸਾਡੇ ਖੂਹਾਂ ਦਾ ਪਾਣੀ ਕਿਉਂ ਬੰਦ ਕੀਤਾ ਹੈ?

ਗੁਰਦੇਵ ਮੁਸਕੁਰਾਏ, 'ਤੁਸਾਂ ਆਪੀ ਤਾਂ ਖੂਹਾਂ ਦਾ ਪਾਣੀ ਸੁਕਾਇਆ ਹੈ। ਮੇਰਾ ਸਾਥੀ, ਤੁਹਾਡੇ ਖੂਹ ਤੋਂ ਪਾਣੀ ਲੈਣ ਗਿਆ, ਤੁਸਾਂ ਆਪਣੀ ਛੋਟੀ ਜਹੀ 'ਕਲਾ' ਨਾਲ ਖੂਹ ਸੁਕਾ ਦਿਤਾ। ਮੇਰੇ ਨਿਰੰਕਾਰ ਨੂੰ ਇਹ ਗੱਲ ਚੰਗੀ ਨਾ ਲੱਗੀ, ਉਹ ਕਿਸੇ ਨੂੰ ਪਿਆਸਾ ਨਹੀਂ ਵੇਖ ਸਕਦਾ। ਉਹਨੇ ਮੇਰੇ ਸਾਥੀ ਨੂੰ ਸ਼ਕਤੀ ਬਖਸ਼ੀ, ਔਹ ਵੇਖੋ, ਉਹ ਨਦੀ ਲੈ ਕੇ ਆ ਰਿਹਾ ਹੈ। ਕਾਦਰ ਦੀ ਕੁਦਰਤ ਨਾਲ ਟੱਕਰ ਲੈਣੀ ਸੋਭਦੀ ਨਹੀਂ।'

ਸਿੱਧ ਗੁਰੂ ਗੋਰਖ ਨਾਥ, ਇਹ ਵੇਖ ਹੋਰ ਵਧੇਰੇ ਕ੍ਰੋਧ 'ਚ ਆ ਗਿਆ। ਤੇ ਜਿਸ ਘਣੇ ਪਿੱਪਲ ਹੇਠ ਗੁਰਦੇਵ ਬੈਠੇ ਸਨ, ਉਸ ਨੂੰ ਆਪਣੀ ਸਿੱਧੀ ਨਾਲ ਉਪਰ ਉਡਾ ਦਿੱਤਾ। ਪਿੱਪਲ ਜੜ੍ਹਾਂ ਸਮੇਤ 9-10 ਫੁੱਟ ਧਰਤੀ ਤੋਂ ਉਪਰ ਚਲਾ ਗਿਆ, ਤਾਂ ਸਤਿਗੁਰੂ ਜੀ ਨੇ ਪੰਜੇ ਨਾਲ ਇਸ਼ਾਰਾ ਕੀਤਾ, 'ਨਾ ਭਾਈ, ਬੱਸ! ਪਿੱਪਲ ਉਥੇ ਹੀ ਰੁੱਕ ਗਿਆ ਤੇ ਅੱਜ ਵੀ ਜੜ੍ਹਾਂ ਧਰਤੀ ਤੋਂ ਉਪਰ ਓਵੇਂ ਦਾ ਓਵੇਂ ਹੀ ਖੜਾ ਹੈ।

ਇਕ ਸ਼ਤਾਬਦੀ ਦੇ ਕਾਲ-ਅੰਤਰ ਨਾਲ, ਯੁੱਗ ਬਦਲਿਆ, ਸਮਾਂ ਅਗਾਂਹ ਵਧਿਆ। ਗੁਰੂ ਨਾਨਕ ਜੋਤੀ ਜੋਤ ਸਮਾ ਗਏ। ਗੁਰੂ ਹਰਿਗੋਬਿੰਦ ਸਾਹਿਬ ਦੇ ਰੂਪ 'ਚ ਪ੍ਰਕਾਸ਼ਮਾਨ ਹੋਏ। ਉਨ੍ਹਾਂ ਬਾਬਾ ਅਲਮਸਤ ਜੀ ਨੂੰ ਏਸ ਤਰਾਈ-ਛੇਤ੍ਰ 'ਚ ਪ੍ਰਚਾਰ ਲਈ ਭੇਜਿਆ। ਬਾਬਾ ਅਲਮਸਤ ਜੀ ਪੀਲੀਭੀਤ (ਉੱਤਰ ਪ੍ਰਦੇਸ਼) ਟਿਕੇ ਤੇ ਘੋਰ ਜੰਗਲ 'ਚ ਗੁਰੂ ਨਾਨਕ ਪਾਤਸ਼ਾਹ ਦੇ 'ਪਦ-ਚਿੰਨ' ਜਾ ਖੋਜੇ। ਉਹ ਪਾਵਨ-ਪਿੱਪਲ, ਜਿਥੇ ਗੁਰਦੇਵ ਆਸਨ-ਆਸੀਨ ਹੋਏ ਸਨ ਜਾ ਲੱਭਿਆ। ਉਨ੍ਹਾਂ ਦੇਖਿਆ, ਯੋਗੀਆਂ ਨੇ ਉਸ 'ਨਾਨਕ-ਮਤੇ' ਦੀ 'ਆਕਾਸ਼ੀ-ਆਵਾਜ਼' ਨੂੰ ਦਬਾ ਕੇ, ਓਥੇ ਫੇਰ ਕਬਜ਼ਾ ਕਰ ਲਿਆ ਸੀ।

ਬਾਬਾ ਅਲਮਸਤ ਦੇ ਦਖਲ-ਅੰਦਾਜ਼ੀ ਕਰਨ ਤੇ ਸਿੱਧ ਹੋਰ ਵਧੇਰੇ ਕ੍ਰੋਧ ਵਿੱਚ ਆਏ, ਤੇ ਓਸ ਪਿੱਪਲ ਨੂੰ ਅੱਗ ਲਾ ਕੇ ਸਾੜ ਦਿੱਤਾ। ਪਿੱਪਲ ਰੁੰਡ-ਮੁੰਡ ਹੋ ਗਿਆ। ਦੁਖੀ ਅਲਮਸਤ ਜੀ ਨੇ ਸਤਿਗੁਰੂ ਹਰਿਗੋਬਿੰਦ ਸਾਹਿਬ ਨੂੰ ਫਰਿਆਦ ਭੇਜੀ। ਸਤਿਗੁਰੂ ਜੀ ਆਏ।

ਸਿੱਧ ਸ਼ਾਹੀ ਸ਼ਾਨੋ-ਸ਼ੌਕਤ ਦੇ ਪਹਿਰਾਵੇਂ ਵਿੱਚ ਸੰਤ ਸਿਪਾਹੀ ਦੀ ਇਲਾਹੀ ਜੋਤਿ ਨੂੰ ਦੇਖ ਅਸਚਰਜ ਚਕਿਤ ਹੋ

ਗਏ। 'ਇਹ ਕਿਵੇਂ ਕੋਈ ਸ਼ਕਤੀਆਂ ਦੇ ਧਾਰਨੀ ਹੋ ਸਕਦੇ ਨੇ ? ' ਜੇ ਇਹ ਗੁਰੂ ਨਾਨਕ ਹਨ, ਤਾਂ ਆਪ ਹਰਾ-ਭਰਾ ਕਰ ਵਿਖਾਓ। ਸਤਿਗੁਰੂ ਹਰਿਗੋਬਿੰਦ ਸਾਹਿਬ ਜੀ ਮੁਸਕਰਾਏ। ਕਹਿਣ ਲੱਗੇ, 'ਤੁਹਾਨੂੰ 'ਆਦਿ ਜੋਤਿ' ਤੇ ਵਿਸ਼ਵਾਸ਼ ਨਹੀਂ ਆਇਆ। ਜਿਨ੍ਹਾਂ ਨੇ ਇਸ ਧਰਤੀ ਤੋਂ ਉਡਦੇ ਜਾਂਦੇ ਪੇੜ ਨੂੰ ਪੰਜੇ ਦੇ ਇਸ਼ਾਰੇ ਨਾਲ ਰੋਕ ਦਿੱਤਾ ? ਤੇ ਇਹ ਅੱਜ ਵੀ ਪੂਰੀ ਸ਼ਤਾਬਦੀ ਉਪਰੰਤ ਜਸ ਦਾ ਤਸ ਜੜ੍ਹਾਂ ਸਮੇਤ, ਸਾਕਾਰ ਖਲੋਤਾ ਹੈ। ਫੇਰ ਵੀ ਪ੍ਰਤਾਵਾ ਮੰਗਦੇ ਹੋ। ਸਾਧੂ ਦਾ ਧਰਮ ਪ੍ਰਭੂ-ਪ੍ਰਾਪਤੀ ਹੈ। ਮਨੁੱਖਤਾ ਦੀ ਭਲਾਈ ਤੇ ਸੇਵਾ ਕਰਨਾ ਮਨੁੱਖ ਦਾ ਮੁੱਖ-ਧਰਮ ਹੈ। ਨੌਜਵਾਨ ਸਤਿਗੁਰੂ ਜੀ ਨੇ ਕੇਸਰ ਮੰਗਵਾ, ਪਾਣੀ ਵਿੱਚ ਘੋਲ ਕੇ ਅੰਜੁਲੀ ਭਰ ਕੇ ਸੜੇ ਪਿੱਪਲ ਵੱਲ ਛੱਟਾ ਮਾਰਿਆ। ਥੋੜੇ ਚਿਰ ਉਪਰੰਤ ਹਰੀਆਂ ਕੋਪਲਾਂ ਅੰਕੁਰਿਤ ਹੋ ਆਈਆਂ।

ਅੱਜ ਪੰਜ-ਛੇ ਸ਼ਤਾਬਦੀਆਂ ਦੇ ਕਾਲਾਂਤਰ ਨਾਲ ਇਹ ਪਿੱਪਲ, ਕਈ ਫੁੱਟ ਉਚੀਆਂ, ਜੜ੍ਹਾਂ ਜ਼ਮੀਨ ਤੋਂ ਉਪਰ ਉਠਾਈ, ਹਰ ਪੱਤੇ ਤੇ ਕੇਸਰ ਦੇ ਨਿਸ਼ਾਨ ਸੰਭਾਲੀ, ਗੁਰੂ ਨਾਨਕ ਤੇ ਗੁਰੂ ਹਰਿਗੋਬਿੰਦ ਸਾਹਿਬ ਦੇ ਪ੍ਰਤੱਖ ਦਰਸ਼ਨਾਂ ਦਾ ਪ੍ਰਤੀਕ ਅਮਰ ਤੇ ਅਮਿੱਟ ਚਿੰਨ ਹੈ ਤੇ ਸਿੱਖ ਇਤਿਹਾਸ ਦਾ ਅਮੀਰ ਤੇ ਗੌਰਵ ਮਈ ਵਿਰਸਾ ਹੈ।

ਮੁੱਖ ਨਦੀ 'ਦਿਉਹਾ' ਅੱਜ ਨਾਨਕ ਸਾਗਰ ਬਣਾ ਦਿੱਤੀ ਗਈ ਹੈ ਤੇ ਉਸ ਵਿਚੋਂ ਮਰਦਾਨੇ ਦਵਾਰਾ ਖਿੱਚ ਕੇ ਲਿਆਂਦੀ 'ਫਾਹੁੜੀ ਗੰਗਾ' ਨਾਨਕ ਸਾਗਰ ਦੇ ਵਿੱਚ ਬਾਉਲੀ ਬਣਾ ਕੇ, ਇਤਿਹਾਸ ਓਥੇ ਸ਼ਬਦਾਂਕਿਤ ਮਿਲਦਾ ਹੈ। ਕਈ ਹੋਰ ਚਿੰਨ ਸਤਿਗੁਰੂ ਨਾਨਕ ਦੀਆਂ ਜੰਗਲਾਂ ਤੇ ਪਰਬਤਾਂ ਦੀਆਂ ਪੈਦਲ ਯਾਤ੍ਰਾਵਾਂ ਵਰਨਣ ਕਰਦੇ ਹਨ।

*** 1946 ਵਿੱਚ ਖੁਦ ਲੇਖਕ ਨੇ ਉਹ ਨਦੀ ਵੇਖੀ ਤੇ ਉਸ ਵਿੱਚ ਇਸ਼ਨਾਨ ਕੀਤਾ।**

"ਅੱਜ ਤੋਂ ਸੱਤ ਦਸ਼ਕ ਪਹਿਲਾਂ ਸ਼ਰਧਾਲੂ, ਮਰਦਾਨੇ ਦੀ ਖਿੱਚ ਕੇ ਲਿਆਂਦੀ 'ਫਾਹੁੜੀ ਗੰਗਾ' ਵਿੱਚ ਹੀ ਇਸ਼ਨਾਨ ਕਰਦੇ ਸਨ। ਸਰੋਵਰ ਅਜੇ ਹੋਂਦ ਵਿੱਚ ਨਹੀਂ ਸੀ ਆਇਆ। ਵੀਰਾਨ ਪਿਆ ਮੈਦਾਨ, ਦੀਵਾਲੀ ਸਮੇਂ, ਰਾਤ ਨੂੰ ਧਰਤੀ ਤੇ ਦੀਪਕਾਂ ਦੇ, ਤੇ ਆਕਾਸ਼ ਵਿੱਚ ਤਾਰਿਆਂ ਦੇ ਟਿਮਟਿਮਾਂਦੇ ਪ੍ਰਕਾਸ਼ ਵਿੱਚ ਪ੍ਰਾਕਿਰਤ ਦੀਪ-ਮਾਲਾ ਦਾ ਦ੍ਰਿਸ਼ ਨਜ਼ਰੀਂ ਪੈਂਦਾ। ਛੋਟੀਆਂ ਛੋਟੀਆਂ ਛੋਲਦਾਰੀਆਂ ਵਿੱਚ ਲੱਗੀਆਂ ਦੁਕਾਨਾਂ ਮੇਲੇ ਦੀ ਸ਼ਕਲ ਇਖਤਿਆਰ ਕਰ ਲੈਦੀਆਂ।

ਗੁਰਦੁਆਰਾ ਅਜੇ ਬਹੁਤ ਛੋਟਾ ਸੀ। ਕੇਵਲ ਇੱਕ 20×20 ਦਾ ਹਾਲ ਤੇ ਬਾਹਰ ਬਰਾਂਡਾ। ਸਾਰੇ ਪ੍ਰੋਗਰਾਮ ਬਾਹਰ ਸ਼ਾਮਿਆਨਿਆਂ ਹੇਠ ਹੁੰਦੇ, ਲੰਗਰ ਤੇ ਚਾਹ 24 ਘੰਟੇ ਵਰਤਦਾ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅੰਤ੍ਰਿਗ, ਸਿੱਖ ਮਿਸ਼ਨ ਅਲੀਗੜ੍ਹ ਤੇ ਹਾਪੜ ਤੋਂ ਨਵੇਂ ਸਿੱਖ ਸਜੇ ਬਨਜਾਰੇ ਨੌਜਵਾਨ ਰਾਗੀ ਜਦੋਂ ਆਪਣੀ ਭਾਸ਼ਾ ਵਿੱਚ ਰਚੀਆਂ ਕਵਿਤਾਵਾਂ 'ਚ ਗੁਰੂ ਇਤਿਹਾਸ ਦੀ ਵਿਆਖਿਆ ਤੇ ਕੀਰਤਨ ਕਰਦੇ, ਤਾਂ ਪ੍ਰਭੂ ਰੰਗ ਵਿੱਚ ਰੰਗ ਦੇਂਦੇ।

ਦੀਵਾਲੀ ਦੀ ਰਾਤ, ਗੁਰਦੁਆਰੇ ਅੰਦਰ ਦੀਵਿਆਂ ਦੀ ਆਰਤੀ ਤੇ ਸਾਰੀ ਰਾਤ ਬਾਰੂਆਂ ਦਾ ਜਾਗ੍ਰਣ, 'ਸੱਚੇ ਦਰਬਾਰ ਕੀ ਜੈ' ਦੇ ਜੈਕਾਰੇ ਏਡੀ ਬਰਫ-ਠੰਡ ਵਿੱਚ ਲੇਹੜੂਆਂ ਉਪਰ ਖੁਲ੍ਹੇ ਅਸਮਾਨ ਥਲੇ ਰਾਤ ਕਟਣੀ ਉਨ੍ਹਾਂ ਬਾਰੂਆਂ ਤੇ ਸਿੱਧੇ-ਸਾਦੇ ਵਣਜਾਰਿਆਂ ਦੀ ਅਨਿੰਨਯ ਸ਼ਰਧਾ ਦਰਸ਼ਾਉਂਦੀ ਹੈ !

ਅੱਜ ਯੁੱਗ ਬਦਲ ਗਿਆ ਹੈ।

ਗੁਰਦੁਆਰਾ ਬਹੁਤ ਸੁੰਦਰ ਤੇ ਦਰਸ਼ਨੀਯ ਹੈ। ਵਿਸ਼ਾਲ ਗੁਰਦੁਆਰਾ ਹਾਲ, ਸਰੋਵਰ, ਵਿਸ਼ਾਲ ਲੰਗਰ ਹਾਲ, ਰਿਹਾਇਸ਼ੀ ਕਮਰੇ, ਸਾਰਾ ਕੁਝ ਨਵੀਨਤਾ 'ਚ ਆ ਗਏ ਹਨ। ਕਈ ਵਡੇ ਤੇ ਛੋਟੇ ਕਾਲਿਜ ਤੇ ਹੌਸਪੀਟਲ ਜਿਹੀਆਂ ਸੁਵਿਧਾਵਾਂ ਉਪਲੱਭਦ ਹਨ। ਸਤਿਗੁਰੂ ਨਾਨਕ ਤੇ ਮੀਰੀ-ਪੀਰੀ ਦੇ ਮਾਲਕ ਸਤਿਗੁਰੂ ਹਰਿਗੋਬਿੰਦ ਸਾਹਿਬ ਦੇ ਯੁਗਾਂ-ਯੁਗਾਂ ਤਕ ਅਟੱਲ ਪਦ-ਚਿੰਨ੍ਹ ਨੂੰ ਸਮਰਪਿਤ, ਲੱਖਾਂ ਦੀ ਗਿਣਤੀ ਵਿੱਚ ਸਿੱਖ ਵੀਰਾਂ ਵਲੋਂ ਮੰਨਾਏ ਜਾਂਦੇ ਦੀਵਾਲੀ ਤੇ ਹੋਰ ਪੁਰਬ ਬਾਬੇ ਦਾ ਕਥਨ 'ਮਰਦਾਨਿਆ, ਏਥੇ ਘਰ-ਘਰ ਦੀਪਕ ਉਜਾਲਾ ਕਰਨਗੇ' ਸਤਿ ਦੀ ਗੁੰਜਾਰ ਪਾਉਂਦੇ ਰਹਿਣਗੇ ਤੇ ਇਹ ਰੱਬੀ ਬਾਣੀ:

**ਸਾ ਧਰਤਿ ਭਈ ਹਰੀਆਵਲੀ**
**ਜਿਥੈ ਮੇਰਾ ਸਤਿਗੁਰੁ ਬੈਠਾ ਆਇ॥**
**ਸੇ ਜੰਤ ਭਏ ਹਰੀਆਵਲੇ**
**ਜਿਨੀ ਮੇਰਾ ਸਤਿਗੁਰੁ ਦੇਖਿਆ ਜਾਇ॥**

ਸਦਾ ਸੌਰ ਮੰਡਲ 'ਚ ਗੂੰਜਦੀ ਰਹੇਗੀ।

# ਭਾਰਤ ਸਫਾਈ ਮੁਹਿੰਮ

*ਗੁਰਮੇਲ ਸਿੰਘ ਖਾਲਸਾ*

ਭਾਰਤ ਦੇ ਪ੍ਰਧਾਨ ਮੰਤਰੀ ਸ੍ਰੀ ਨਰਿੰਦਰ ਮੋਦੀ ਜੀ ਨੇ ਸੁਅੱਛ ਭਾਰਤ ਅਭਿਆਨ ਚਲਾਇਆ ਹੈ। ਟੀਚਾ ਮਿੱਥਿਆ ਗਿਆ ਹੈ ਕਿ ਭਾਰਤ ਵਰਸ਼ ਨੂੰ 2019 ਤੱਕ ਸੁੰਦਰ ਬਨਾਉਣਾ ਹੈ । ਬੜੀ ਸੋਹਣੀ ਤੇ ਲੁਭਾਉਣੀ ਮੁਹਿੰਮ ਹੈ । ਭਾਰਤ ਸਾਫ ਸੁਥਰਾ ਦੇਸ਼ ਹੋਵੇਗਾ । ਮੱਛਰ ਮੱਖੀ ਨਹੀਂ ਹੋਵੇਗਾ । ਬਿਮਾਰੀਆਂ ਨਹੀ ਹੋਣਗੀਆਂ । ਲੋਕ ਤੰਦਰੁਸਤ ਅਤੇ ਸੇਹਤਵੰਦ ਹੋਣਗੇ ।

ਸਾਡਾ ਭਾਰਤ ਦੇਸ਼ ਇਕ ਧਾਰਮਿਕ ਦੇਸ਼ ਹੈ । ਇੱਥੇ ਪੂਜਾ ਪ੍ਰਧਾਨ ਹੈ । ਪੂਜਾ ਦਾ ਅਸਲੀ ਮਤਲਬ ਹੈ ਪੂੰਝਾ ਲਗਾਉਣਾ ਜਾਂ ਪੋਚਾ ਲਗਾਉਣਾ । ਇਹ ਵੀ ਕਿਹਾ ਜਾਂਦਾ ਹੈ ਕਿ ਸਫਾਈ ਰੱਬ ਦਾ ਦੂਜਾ ਨਾਮ ਹੈ । ਤਨ-ਮਨ ਦੀ ਪਵਿਤਰਤਾ 'ਨਾਮ ਜਪਣਾ' ਹੈ । ਬਾਬਾ ਨਾਨਕ ਸਾਹਿਬ ਜੀ ਨੇ ਕਿਹਾ ਹੈ :- ਹਵਾ ਸਾਡੀ ਗੁਰੂ ਹੈ । ਪਾਣੀ ਪਿਤਾ ਹੈ । ਧਰਤੀ ਸਾਡੀ ਮਾਂ ਹੈ । ਇਹਨਾਂ ਨੂੰ ਕਿਸੇ ਵੀ ਹਾਲਤ ਵਿੱਚ ਗੰਦਾ ਨਹੀਂ ਕਰਨਾ । ਪਰ ਸਾਡੀ ਇਹ ਬਦਕਿਸਮਤੀ ਹੈ ਕਿ ਸਾਡੇ ਦੇਸ਼ ਦੇ ਲੋਕ ਪੂਜਾ ਦੇ ਨਾਮ ਤੇ ਪਾਣੀ ਵਿੱਚ ਰੱਜ ਕੇ ਗੰਦਗੀ ਮਿਲਾਉਂਦੇ ਹਨ । ਗੰਗਾ ਦੀ ਗੰਦਗੀ ਕਰੋੜਾਂ ਅਰਬਾਂ ਰੁਪੈ ਖਰਚਣ ਉਪਰੰਤ ਵੀ ਦੂਰ ਨਹੀਂ ਹੋ ਰਹੀ । ਗੀਤ ਗਾਏ ਜਾਂਦੇ ਹਨ :- ਰਾਮ ਤੇਰੀ ਗੰਗਾ ਮੈਲ਼ੀ । ਢੇਰਾਂ ਦੇ ਢੇਰ ਮੂਰਤੀਆਂ, ਗਲੇ ਸੜੇ ਫੁੱਲ ਅਤੇ ਹੋਰ ਕੂੜਾ ਕਰਕਟ ਮੂਰਤੀ ਵਿਸਰਜਨ ਮੌਕੇ ਸਮੁੰਦਰਾਂ ਅਤੇ ਦਰਿਆਵਾਂ ਵਿੱਚ ਸੁੱਟਿਆ ਜਾਂਦਾ ਹੈ । ਛੱਟ ਦੇ ਤਿਉਹਾਰ ਮੌਕੇ ਵੀ ਪਾਣੀ ਵਿੱਚ ਬਹੁਤ ਕੁੱਝ ਸੁੱਟਿਆ ਜਾਂਦਾ ਹੈ । ਨਹਿਰਾਂ ਨਾਲੇ ਭਰ ਜਾਂਦੇ ਹਨ । ਦੀਵਾਲੀ ਪੂਜਾ ਮੌਕੇ ਹਵਾ ਵਿੱਚ ਬੇਅੰਤ ਬਾਰੂਦ ਦਾ ਧੂੰਆਂ ਸੁੱਟਿਆ ਜਾਂਦਾ ਹੈ । ਹੋਲੀ ਮੌਕੇ ਵੀ ਹਵਾ ਵਿੱਚ ਕੈਮੀਕਲ ਰੰਗ ਮਿਲ਼ਾਇਆ ਜਾਂਦਾ ਹੈ । ਧਰਤੀ ਮਾਂ ਵਿੱਚ ਜ਼ਹਿਰਾਂ ਮਿਲਾਈਆਂ ਜਾਂਦੀਆਂ ਹਨ ।

ਭਾਰਤ ਦੇ ਪ੍ਰਧਾਨ ਮੰਤਰੀ ਸ੍ਰੀ ਨਰਿੰਦਰ ਮੋਦੀ ਜੀ ਨੇ ਜਦੋਂ ਯੂਰਪੀ ਦੇਸ਼ਾਂ ਦੀ ਸਫਾਈ ਦੇਖੀ ਅਤੇ ਅਸਟਰੇਲੀਆ ਦੀ ਸਫਾਈ ਦੇਖੀ, ਚੀਨ ਜਪਾਨ ਦੀ ਸਫਾਈ ਦੇਖੀ ਤਾਂ ਉਹ ਦੰਗ ਰਹਿ ਗਏ । ਉਹਨਾਂ ਦੇ ਮਨ ਵਿੱਚ ਵੀ ਆਪਣੇ ਦੇਸ਼ ਨੂੰ ਸਾਫ ਸੁਥਰਾ ਬਣਾਉਣ ਦਾ ਚਾਉ ਪੈਦਾ ਹੋਇਆ ਤਾਂ ਉਹਨਾ ਖੁਦ ਝਾੜੂ ਫੜ ਕੇ 'ਸਵੱਛ ਭਾਰਤ ਅਭਿਆਨ' ਦਾ ਨਾਹਰਾ ਲਗਾ ਦਿੱਤਾ । ਸਾਡਾ ਦੇਸ਼ ਯੂਰਪੀ ਦੇਸ਼ਾਂ ਵਾਂਗ ਛੋਟਾ ਦੇਸ਼ ਨਹੀਂ ਹੈ । ਸੱਚ ਪੁੱਛੋ ਤਾਂ ਭਾਰਤ ਇੱਕ ਦੇਸ਼ ਨਹੀਂ ਹੈ, ਇਹ ਇੱਕ ਮਹਾਂਦੀਪ ਹੈ । ਅਸਟਰੇਲੀਆ ਭਾਰਤ ਨਾਲੋਂ ਤਿੰਨ ਗੁਣਾ ਵੱਡਾ ਹੈ । ਉਥੋਂ ਦੀ ਆਬਾਦੀ ਤਿੰਨ ਕਰੋੜ ਹੈ । ਸਾਡੇ ਭਾਰਤ ਵਰਸ਼ ਦੀ ਅਬਾਦੀ ਇੱਕ ਸੌ ਤੇਈ ਕਰੋੜ ਹੈ । ਏਥੇ ਹਰ ਸਾਲ ਤਿੰਨ ਕਰੋੜ ਆਬਾਦੀ ਦਾ ਵਾਧਾ ਹੁੰਦਾ ਹੈ । ਤੇਈ ਕਰੋੜ ਸਵਰਨ ਲੋਕ ਹਨ ਜੋ ਕਿ ਬ੍ਰਾਹਮਣ ਖੱਤਰੀ ਹਨ । ਸੌ ਕਰੋੜ ਦਲਿਤ ਲੋਕ ਹਨ ਜੋ ਕਿ ਅਨਪੜ ਤੇ ਗਰੀਬ ਹਨ । ਤੇਈ ਕਰੋੜ ਬ੍ਰਾਹਮਣ ਖੱਤਰੀ ਰਾਜ ਕਰ ਰਹੇ ਹਨ ਅਤੇ ਸੌ ਕਰੋੜ ਗੁਲਾਮ ਹਨ । ਸਾਡੇ ਦੇਸ਼ ਵਿੱਚ ਮੰਨੂ ਸਿਮਰਤੀ ਅਨੁਸਾਰ ਰਾਜਨੀਤੀ ਕੀਤੀ ਜਾਂਦੀ ਹੈ । ਮੰਨੂ ਸਿਮਰਤੀ ਅਨੁਸਾਰ ਦਲਿਤਾਂ ਨੂੰ ਵਿੱਦਿਆ ਤੇ ਜਾਇਦਾਦ ਤੋਂ ਦੂਰ ਰੱਖਿਆ ਜਾਂਦਾ ਹੈ । ਤੇਈ ਕਰੋੜ ਸਵਰਨਾ ਦੀ ਤਾਕਤ ਓਨੀ ਦੇਰ ਤੱਕ ਰਹੇਗੀ ਜਿਤਨੀ ਦੇਰ ਸੌ ਕਰੋੜ ਦਲਿਤਾਂ ਨੂੰ ਅਨਪੜ੍ਹ ਤੇ ਗਰੀਬੀ ਦੀ ਹਾਲਤ ਵਿੱਚ ਰੱਖਿਆ ਜਾਵੇਗਾ । ਸ਼ਾਤਰ ਰਾਜਨੀਤਿਕ ਲੋਕ ਲਾਭ ਉਠਾਉਂਦੇ ਰਹਿਣਗੇ । ਸ੍ਰੀ ਨਰਿੰਦਰ ਮੋਦੀ ਸਾਹਿਬ ਇਸ ਗੱਲ ਨੂੰ ਚੰਗੀ ਤਰਾਂ ਸਮਝਦੇ ਹਨ ਕਿ ਇਹ ਦੇਸ਼ ਝਾੜੂ ਵਾਲਿਆਂ ਦਾ ਹੀ ਹੈ , ਇਸ ਲਈ ਉਹਨਾਂ ਆਪ ਝਾੜੂ ਫੜ ਲਿਆ । ਜੇ ਮੋਦੀ ਸਾਹਿਬ ਸੁਹਿਰਦ ਹੁੰਦੇ ਤਾਂ ਬ੍ਰਾਹਮਣ ਖੱਤਰੀਆਂ ਨੂੰ ਸਫਾਈ ਕਰਮਚਾਰੀਆਂ ਵਿੱਚ ਨੌਕਰੀਆਂ ਲਾਜਮੀ ਕਰਦੇ । ਸ੍ਰੀ ਕੇਜਰੀਵਾਲ ਹੋਣਾ ਨੇ ਤਾਂ ਆਪਣਾ ਚੋਣ ਨਿਸ਼ਾਨ ਹੀ ਝਾੜੂ ਰੱਖਿਆ ਹੈ । ਇੱਕ ਵੇਰ ਤਾਂ ਝਾੜੂ ਵਾਲਿਆਂ ਨੇ ਦੇਸ਼ ਦੀਆਂ ਸਾਰੀਆਂ ਰਾਜਨੀਤਿਕ ਪਾਰਟੀਆਂ ਨੂੰ ਕਾਂਬਾ ਛੇੜ ਦਿਤਾ ਸੀ । ਕੰਵਲ ਦੇ ਫੁੱਲ ਵਾਲਿਆਂ ਨੇ ਮਾਂ ਲੱਛਮੀ ਦੇਵੀ ਨੂੰ ਕੰਵਲ ਦਾ ਫੁੱਲ ਫੜਾ ਕੇ ਝਾੜੂ ਵਾਲਿਆਂ ਵਿੱਚ ਛੱਡਿਆ ਤੇ ਉਹਨਾਂ ਵਿਸ਼ਾਲ ਦੇਸ਼ ਤੇ ਕਬਜਾ ਕਰ ਲਿਆ ।

ਸਾਡੇ ਦੇਸ਼ ਵਿੱਚ ਜੇ ਕੋਈ ਮੁਹਿੰਮ ਚਲਾਉਣੀ ਚਾਹੀਦੀ ਹੈ ਤਾਂ ਉਹ ਹੈ ਵਿੱਦਿਆ ਦੀ ਮੁਹਿੰਮ । ਦੇਸ਼ ਦੇ ਲੋਕ ਪੜ੍ਹੇ

ਲਿਖੇ ਹੋਣਗੇ ਉਹ ਆਪਣੇ ਆਪ ਆਬਾਦੀ ਤੇ ਕੰਟਰੋਲ ਕਰਨਗੇ । ਲੋਕ ਆਤਮ ਨਿਰਭਰ ਹੋਣਗੇ । ਭਾਰਤ ਨੂੰ ਵੀ ਸਵੱਛ ਰੱਖਣਗੇ । ਏਥੇ ਤਾਂ ਸਿਰਮੌਰ ਧਾਰਮਿਕ ਨੇਤਾ ਆਪਣੇ ਮੱਤ ਦੇ ਲੋਕਾਂ ਨੂੰ ਆਬਾਦੀ ਵਧਾਉਣ ਦੇ ਹੁਕਮ ਚਾੜ੍ਹ ਰਹੇ ਹਨ । ਜੇ ਆਬਾਦੀ ਏਸੇ ਤਰਾਂ ਵੱਧਦੀ ਰਹੀ ਤਾਂ ਕੋਈ ਵੀ ਮੁਹਿੰਮ ਕਾਮਯਾਬ ਨਹੀਂ ਹੋ ਸਕਦੀ । ਮੋਦੀ ਸਾਹਿਬ ਨੂੰ ਝਾੜੂ ਫੜਨ ਦੀ ਲੋੜ ਨਹੀਂ ਹੈ । ਝਾੜੂ ਵਾਲੇ ਇਸ ਦੇਸ਼ ਵਿੱਚ ਬਹੁਤ ਹਨ । ਉਹ ਪਿਆਰ ਦੇ ਭੁੱਖੇ ਹਨ ਅਤੇ ਢਿੱਡੋਂ ਵੀ ਭੁੱਖੇ ਹਨ । ਉਹ ਪਿਆਰ ਨਾਲ ਰੋਟੀ ਮੰਗਦੇ ਹਨ । ਪਿਆਰ ਦਾ ਮਤਲਬ ਉਹਨਾਂ ਦੀ ਸੰਭਾਲ ਕਰਨੀ ਹੈ । ਉਹਨਾਂ ਦੇ ਬੱਚਿਆਂ ਲਈ ਠੀਕ ਵਿੱਦਿਆ ਦਾ ਪ੍ਰਬੰਧ ਕਰਨਾ । ਉਹਨਾਂ ਦੀ ਸੇਹਤ ਦਾ ਖਿਆਲ ਰੱਖਣਾ । ਪ੍ਰਸ਼ਾਸਨਿਕ ਅਧਿਕਾਰੀਆਂ ਦੀ ਠੀਕ ਚੋਣ ਕਰਨੀ ਤਾਂ ਕਿ ਉਹ ਭਾਰਤ ਵਰਸ਼ ਦੇ ਸੱਚੇ ਸੇਵਕ ਬਣ ਕੇ ਭਾਰਤ ਮਾਤਾ ਦੀ ਸੇਵਾ ਕਰਨ । ਉਹਨਾਂ ਦੀਆਂ ਤਨਖਾਹਾਂ ਬਹੁਤ ਹਨ ਫਿਰ ਵੀ ਬਹੁਤੇ ਪ੍ਰਸ਼ਾਸਨਿਕ ਅਧਿਕਾਰੀ ਰਿਸ਼ਵਤ ਦੀ ਕੁੱਤੇ ਝਾਕ ਰੱਖਦੇ ਹਨ । ਆਪਣੇ ਅਹੁਦੇ ਦਾ ਹੰਕਾਰ ਕਰਦੇ ਹਨ । ਮੰਤਰੀ ਦੇਸ਼ ਦੇ ਲੋਕਾਂ ਨੂੰ ਮੀਡੀਆ ਵਿੱਚ ਗਾਹਲਾਂ ਕੱਢਦੇ ਹਨ, ਫਿਰ ਵੀ ਉਹਨਾਂ ਦੀ ਪਿੱਠ ਪਲੋਸੀ ਜਾਂਦੀ ਹੈ । ਰਿੱਝੇ ਕੱਚੇ ਚੌਲ ਦੇਖਣੇ ਹੋਣ ਤਾਂ ਪਤੀਲੇ ਵਿੱਚੋਂ ਇੱਕ ਚੌਲ ਦਾ ਦਾਣਾ ਕੱਢ ਕੇ ਦੇਖਿਆ ਜਾਂਦਾ ਹੈ । ਜੇ ਦਾਣਾ ਕੱਚਾ ਹੈ ਤਾਂ ਸਾਰੇ ਚੌਲ ਕੱਚੇ ਹਨ । ਇਸ ਲਈ ਸਵੱਛ ਭਾਰਤ ਦੀ ਇੱਕ ਉਦਾਰਹਰਣ ਪੇਸ਼ ਕਰ ਰਿਹਾ ਹਾਂ ।

ਕਿਸੇ ਸਮੇਂ ਪੰਜਾਬ ਸੱਭ ਤੋਂ ਵਧੀਆ ਰਾਜ ਹੁੰਦਾ ਸੀ । ਪੰਜਾਬ ਦਾ ਇੱਕ ਵਧੀਆ ਸ਼ਹਿਰ ਲੁਧਿਆਣਾ ਹੈ । ਕੇਂਦਰੀ ਸਰਕਾਰ ਦੇ ਖਜ਼ਾਨੇ ਵਿੱਚ ਲੁਧਿਆਣਾ ਪੰਜਾਬ ਦੇ ਸੱਭ ਸ਼ਹਿਰਾਂ ਤੋਂ ਵੱਧ ਪੈਸਾ ਪਾਉਂਦਾ ਹੈ । ਇਹ ਇੱਕ ਉਦਯੋਗਿਕ ਸ਼ਹਿਰ ਹੈ । ਉਦਯੋਗਪਤੀ ਤਾਂ ਮਾਡਲ ਟਾਊਨ ਜਾਂ ਭਾਈ ਰਣਧੀਰ ਸਿੰਘ ਨਗਰ ਵਿੱਚ ਰਹਿੰਦੇ ਹਨ । ਪੈਸਾ ਕਮਾ ਕੇ ਸਰਕਾਰੀ ਖਜ਼ਾਨਾ ਭਰਨ ਵਾਲੇ ਮਜ਼ਦੂਰ ਲੁਧਿਆਣੇ ਦੇ ਫੋਕਲ ਪੁਆਇੰਟ ਦੇ ਆਲੇ ਦੁਆਲੇ ਰਹਿੰਦੇ ਹਨ । ਇਹਨਾਂ ਰਿਹਾਇਸ਼ੀ ਇਲਾਕਿਆਂ ਵਿੱਚ ਇੱਕ ਪਿੰਡ ਹੈ ਗਿਆਸਪੁਰਾ । ਇਹ ਪਿੰਡ ਆਂਤੜੀ ਰੋਗ, ਡੇਂਗੂ, ਤੇ ਕਾਲਾ ਪੀਲੀਆ ਆਦਿ ਲਈ ਸੁਰਖੀਆਂ ਵਿੱਚ ਰਹਿੰਦਾ ਹੈ । ਇਸ ਦਾ ਕਾਰਨ ਹੈ ਗਿਆਸਪੁਰੇ ਦੀ ਸਰਪੰਚ ਕਲੋਨੀ । ਇਹ ਕਲੋਨੀ 15 ਸਾਲ ਪਹਿਲਾਂ ਸਾਬਕਾ ਸਰਪੰਚ ਸਰਦਾਰ ਸੇਵਾ ਸਿੰਘ ਨੇ ਆਪਣੇ ਖੇਤ ਵਿੱਚੋਂ ਕੱਟੀ ਸੀ । ਸੇਵਾ ਸਿੰਘ ਕਾਂਗਰਸੀ ਹੈ ਤੇ ਰਾਜ ਅਕਾਲੀਆਂ ਦਾ ਹੈ । ਕਾਂਗਰਸੀਆਂ ਤੇ ਅਕਾਲੀਆਂ ਦਾ ਇੱਟ ਘੜੇ ਦਾ ਵੈਰ ਹੈ । ਇਸ ਲਈ 2014 ਲੋਕ ਸਭਾ ਦੀਆਂ ਚੋਣਾ ਤੋਂ ਪਹਿਲਾਂ ਇਸ ਕਲੋਨੀ ਵਿੱਚ ਸਰਕਾਰ ਨੇ ਕੋਈ ਪੈਸਾ ਨਹੀਂ ਲਗਾਇਆ ਸੀ । ਸਰਪੰਚ ਤਾਂ ਜਮੀਨ ਵੇਚ ਕੇ ਪਾਸੇ ਹੋ ਗਿਆ । ਏਥੇ ਘਰ ਮਜ਼ਦੂਰਾਂ ਦੇ ਹਨ । ਝੋਟਿਆਂ ਦੇ ਭੇੜ ਵਿੱਚ ਝਾੜੀਆਂ ਦਾ ਨਾਸ । ਕਾਂਗਰਸ ਅਕਾਲੀ ਭੇੜ ਵਿੱਚ ਮਜ਼ਦੂਰ ਦੁਖੀ ਹਨ । ਬਰਸਾਤਾਂ ਵੇਲੇ ਇਸ ਕਲੋਨੀ ਦਾ ਬੁਰਾ ਹਾਲ ਹੁੰਦਾ ਹੈ । ਜਗਾ-ਜਗਾ ਗੰਦਾ ਪਾਣੀ ਹੁੰਦਾ ਹੈ । ਗੰਦਾ ਪਾਣੀ ਪੀਣ ਵਾਲੇ ਪਾਣੀ ਵਿੱਚ ਰਲਦਾ ਰਹਿੰਦਾ ਹੈ । ਬੀਮਾਰੀਆਂ ਫੈਲਦੀਆਂ ਹਨ । ਇਸ ਕਲੋਨੀ ਵਿੱਚ ਮੁਰਗੀਆਂ, ਬੱਕਰੀਆਂ ਅਤੇ ਮੱਛੀਆਂ ਦਾ ਮਾਸ ਖੁੱਲਾ ਵਿਕਦਾ ਹੈ । ਜਾਨਵਰਾਂ ਨੂੰ ਖੁੱਲੇ ਵਿੱਚ ਕੱਟਿਆ ਜਾਂਦਾ ਹੈ । ਕਾਂ ਆਦਿ ਜਾਨਵਰਾਂ ਦੇ ਫਾਲਤੂ ਅੰਗ ਲੈ ਜਾਂਦੇ ਹਨ ਅਤੇ ਲੋਕਾਂ ਦੇ ਘਰਾਂ ਵਿੱਚ ਸੁੱਟਦੇ ਰਹਿੰਦੇ ਹਨ । ਸ਼ਿਕਾਇਤ ਕਰਨ ਤੇ ਜੁਆਬ ਮਿਲਦਾ ਹੈ ਇਹ ਕਲੋਨੀ ਸਾਡੇ ਅਧੀਨ ਨਹੀਂ । ਦੂਸਰਾ ਕੌਂਸਲਰ ਵੀ ਏਹੋ ਜੁਆਬ ਦਿੰਦਾ ਹੈ । ਇਹ ਵੀ ਕਿਹਾ ਜਾਂਦਾ ਹੈ ਕਿ ਇਹ ਕਲੋਨੀ ਸਰਕਾਰੀ ਖਾਤੇ ਵਿੱਚ ਵੀ ਨਹੀਂ ਹੈ । 2014 ਦੀਆਂ ਲੋਕਸਭਾ ਚੋਣਖ ਵਿੱਚ ਏਥੋਂ ਦੇ ਕੁੱਝ ਲੋਕ ਆਮ ਆਦਮੀ ਪਾਰਟੀ ਦੇ ਉਮੀਦਵਾਰ ਸਰਦਾਰ ਹਰਵਿੰਦਰ ਸਿੰਘ ਫੂਲਕਾ ਜੀ ਨੂੰ ਲੈ ਆਏ । ਉਹਨਾਂ ਹਾਲਤ ਦੇਖ ਕੇ ਏਥੋਂ ਤੱਕ ਕਹਿ ਦਿਤਾ ਸੀ ਕਿ ਜੇ ਉਹ ਜਿਤ ਗਏ ਤਾਂ ਪਹਿਲੀ ਅਖਤਿਆਰੀ ਗਰਾਂਟ ਇਸ ਕਲੋਨੀ ਵਿੱਚ ਲਗਾਉਣਗੇ । 2014 ਦੀਆਂ ਲੋਕ ਸਭਾ ਚੋਣਾ ਘੋਸ਼ਿਤ ਹੋਣ ਉਪਰੰਤ ਇੱਕ ਆਜਾਦ ਉਮੀਦਵਾਰ ਨੇ ਇਸ ਕਲੋਨੀ ਵਿੱਚ ਸੀਵਰੇਜ ਪੁਆਉਣ ਦਾ ਕੰਮ ਸ਼ੁਰੂ ਕਰ ਦਿਤਾ । ਵੋਟਾਂ ਨੂੰ ਖੋਰਾ ਲੱਗਦੇ ਦੇਖ ਰਾਜ ਕਰ ਰਹੀ ਪਾਰਟੀ ਦੇ ਬੰਦਿਆਂ ਨੇ ਵੀ ਗਲੀ ਨੂੰ ਦੂਜੇ ਪਾਸਿਓਂ ਪੁੱਟਣਾ ਸ਼ੁਰੂ ਕਰ ਦਿਤਾ । ਤਿੰਨ ਮਹੀਨੇ ਇਸ ਕਲੋਨੀ ਵਿੱਚ ਪੱਟ ਪੁਟਾਈ ਦਾ ਘੜਮੱਸ ਪੈਂਦਾ ਰਿਹਾ । ਸੀਵਰੇਜ ਤਾਂ ਪੈ ਗਈ ਪਰ ਲੋਕਾਂ ਦਾ ਚੱਲਣਾ ਫਿਰਨਾ ਔਖਾ ਹੋ ਗਿਆ । ਚੋਣਾ ਖਤਮ ਹੋਈਆਂ । ਜਿਤਣ ਵਾਲਾ ਜਿਤ ਗਿਆ । ਹਾਰਨ ਵਾਲਾ ਹਾਰ ਗਿਆ । 2014 ਤੱਕ ਸਰਪੰਚ ਕਲੋਨੀ ਦੀਆਂ ਗਲੀਆਂ ਕੱਚੀਆਂ ਜਿਵੇਂ ਸੀ ਉਵੇਂ ਹੀ ਰਹਿ ਗਈਆਂ । ਸੀਵਰੇਜ ਦੇ

ਪਾਣੀ ਦਾ ਵੀ ਨਿਕਾਸ ਠੀਕ ਨਹੀਂ ਹੈ । ਪਾਣੀ ਪਲਾਟਾਂ ਵਿੱਚ ਖੜਾ ਹੈ । ਸ਼ਿਕਾਇਤ ਕੀਤੀ । ਸਬੰਧਿਤ ਕੌਂਸਲਰ ਨੇ ਏਥੋਂ ਤੱਕ ਕਹਿ ਦਿਤਾ ਤੁਸੀਂ ਕਿਹੜਾ ਸਾਨੂੰ ਵੋਟ ਪਾਈ ਹੈ । ਕਦੇ ਕਹਿੰਦੇ ਕਾਰਪੋਰੇਸ਼ਨ ਕੋਲ ਪੈਸਾ ਹੀ ਨਹੀਂ ਹੈ । ਇਹ ਹੈ ਇੱਕ ਸੱਚੀ ਉਦਾਹਰਣ । ਬਾਕੀ ਦੇਸ਼ ਦੀ ਹਾਲਤ ਵੀ ਏਹੋ ਜਿਹੀ ਹੀ ਹੋਵੇਗੀ । ਇਸ ਲਈ ਸ੍ਰੀ ਨਰਿੰਦਰ ਮੋਦੀ ਸਾਹਿਬ ਨੂੰ ਚਾਹੀਦਾ ਹੈ ਕਿ ਉਹ ਰਾਜਨੀਤਿਕ ਪਾਰਟੀਆਂ ਦੀ ਨਕੇਲ ਕਸ ਕੇ ਰੱਖਣ । ਲੁਧਿਆਣੇ ਕਾਰਪੋਰੇਸ਼ਨ ਵਿੱਚ ਚਾਰ ਹਜ਼ਾਰ ਤੋਂ ਵੱਧ ਸਫਾਈ ਕਰਮਚਾਰੀ ਹਨ ਫਿਰ ਵੀ ਲੁਧਿਆਣਾ ਗੰਦਾ ਹੈ ।

ਸਵੱਛ ਭਾਰਤ ਅਭਿਆਨ ਉਤੇ ਰਾਜਨੀਤਿਕ ਲੋਕ ਡਰਾਮੇਬਾਜੀ ਬਹੁਤ ਕਰਦੇ ਹਨ । ਇਹ ਇੱਕ ਦਿਨ ਮਿੱਥਦੇ ਹਨ । ਫੋਟੋ ਖਿੱਚਣ ਵਾਲਿਆਂ ਨੂੰ ਤਿਆਰ ਕਰਦੇ ਹਨ । ਕੁੱਝ ਚਮਚੇ ਕਿਸਮ ਦੇ ਲੋਕ ਨਵਾਂ ਡਾਂਗ ਵਾਲਾ ਝਾੜੂ ਅਤੇ ਨਵਾਂ ਡਸਟਬਿੰਨ ਨਾਲ ਲਿਆਉਂਦੇ ਹਨ । ਚਮਚੇ ਕੂੜਾ ਖਿੰਡਾਉਂਦੇ ਹਨ । ਨੇਤਾ ਨੂੰ ਝਾੜੂ ਫੜਾਉਂਦੇ ਹਨ । ਉਹ ਝਾੜੂ ਮਾਰਦਾ ਹੈ । ਨਵੇਂ ਸਾਫ ਸੁਥਰੇ ਕਾਗਜ਼ਾਂ ਨੂੰ ਇਕੱਠਾ ਕਰਕੇ ਡਸਟਬਿੰਨ ਵਿੱਚ ਪਾਉਂਦਾ ਹੈ । ਕੈਮਰੇ ਵਾਲੇ ਫੋਟੋਆਂ ਖਿੱਚੀ ਜਾਂਦੇ ਹਨ । ਸਵੱਛ ਭਾਰਤ ਦੇ ਸ਼ਗਨ ਤੋਂ ਬਾਅਦ ਜਾਂਦੇ ਹੋਏ ਡਸਟਬਿੰਨ ਵਾਲਾ ਕੂੜਾ ਓਥੇ ਹੀ ਸੁੱਟ ਨਵਾਂ ਡਸਟਬਿੰਨ ਨਾਲ ਹੀ ਲੈ ਜਾਂਦੇ ਹਨ ਤਾਂ ਜੋ ਹੋਰ ਕਿਤੇ ਸਵੱਛ ਭਾਰਤ ਅਭਿਆਨ ਦਾ ਸ਼ਗਨ ਕੀਤਾ ਜਾ ਸਕੇ । ਦੂਸਰੇ ਦਿਨ ਅਖਬਾਰਾਂ ਵਿੱਚ ਫੋਟੋਆਂ ਵਾਲੀਆਂ ਖਬਰਾਂ ਲੱਗਦੀਆਂ ਹਨ । ਸਫਾਈ ਸਬੰਧੀ ਨੇਤਾ ਜੀ ਵਲੋਂ ਦੱਸਿਆ ਜਾਂਦਾ ਹੈ ਅਤੇ ਢੇਰ ਸਾਰੇ ਨਾਮ ਲਿਖੇ ਹੁੰਦੇ ਹਨ ।

ਸਾਡੇ ਦੇਸ਼ ਦੇ ਲੋਕ ਅਗਰ ਕੂੜਾ ਸੁੱਟਣਾ ਹੀ ਸਿੱਖ ਲੈਣ ਤਾਂ ਬਹੁਤ ਸਾਰੀ ਸਫਾਈ ਤਾਂ ਆਪਣੇ ਆਪ ਹੀ ਹੋ ਜਾਏਗੀ । ਅਸੀਂ ਪਲਾਸਟਿਕ ਦੇ ਲਫਾਫਿਆਂ ਵਿੱਚ ਫਲ ਸਬਜੀਆਂ ਲਿਆਂਉਂਦੇ ਹਾਂ ਘਰ ਆ ਕੇ ਛਿਲਦੇ ਹਾਂ । ਛਿਲਕੇ ਜੇਹੜੇ ਲਿਫਾਫੇ ਵਿੱਚ ਲਿਆਉਂਦੇ ਹਾਂ ਉਸੇ ਵਿਚ ਪਾ ਕੇ ਗੱਠ ਬੰਨ ਕੇ ਰੂੜੀ ਤੇ ਵਗਾਹ ਮਾਰਦੇ ਹਾਂ । ਪਲਾਸਟਿਕ ਵਿੱਚ ਬੰਨੇ ਹੋਏ ਫਲ ਸਬਜੀਆਂ ਦੇ ਛਿਲਕੇ ਲਿਫਾਫੇ ਵਿੱਚ ਹੀ ਗਲ ਜਾਂਦੇ ਹਨ ਪਰ ਲਿਫਾਫਾ ਗਲਦਾ ਨਹੀਂ । ਉਹ ਲਿਫਾਫਾ ਬਣੀ ਹੋਈ ਖਾਦ ਨੂੰ ਵੀ ਖਰਾਬ ਕਰ ਦਿੰਦਾ ਹੈ । ਜੇ ਅਸੀਂ ਫਲਾਂ ਸਬਜੀਆਂ ਦੇ ਛਿਲਕਿਆਂ ਨੂੰ ਅਲੱਗ ਸੁੱਟੀਏ ਤੇ ਲਿਫਾਫਾ ਕੋਈ ਹੋਰ ਕੰਮ ਲੈ ਲਈਏ ਛਿਲਕਿਆਂ ਦੀ ਬਣੀ ਹੋਈ ਖਾਦ ਵੀ ਖੇਤਾਂ ਵਿੱਚ ਪਾਈ ਜਾਂ ਸਕਦੀ ਹੈ ਤੇ ਲਿਫਾਫਾ ਵੀ ਹੋਰ ਕਿਸੇ ਕੰਮ ਆ ਸਕਦਾ ਹੈ । ਸਫਾਈ ਵੀ ਹੋ ਜਾਵੇਗੀ । ਏਸੇ ਤਰਾਂ ਇਸ਼ਨਾਨ ਕਰਦੇ ਵਖਤ ਇੱਕ ਛੋਟੀ ਪੁੜੀ ਸੈਂਪੂ ਦੀ ਆਉਂਦੀ ਹੈ । ਉਹਨੂੰ ਅਸੀਂ ਸਿਰ ਤੇ ਮਲ ਕੇ ਖਾਲੀ ਪਲਾਸਟਿਕ ਦੀ ਪੁੜੀ ਗਟਰ ਵਿੱਚ ਜਾਣ ਦਿੰਦੇ ਹਾਂ । ਇਹ ਪੁੜੀਆਂ ਇਕੱਠੀਆਂ ਹੁੰਦੀਆਂ ਰਹਿੰਦੀਆਂ ਹਨ ਅਤੇ ਗਟਰ ਬੰਦ ਹੋ ਜਾਂਦਾ ਹੈ । ਅਸੀਂ ਹੋਰ ਵੀ ਪਲਾਸਟਿਕ ਦੀਆਂ ਚੀਜਾਂ ਗਟਰ ਵਿੱਚ ਸੁੱਟਦੇ ਰਹਿੰਦੇ ਹਾਂ ਜਿਵੇਂ ਕਿ ਬੱਚਿਆਂ ਦੇ ਹੱਗੀ ਪੈਡ, ਮਹਾਂਵਾਰੀ ਵਾਲੇ ਪੈਡ ਅਤੇ ਨਿਰੋਧ ਆਦਿ ਅਸੀਂ ਛੁਪਾ ਕੇ ਗਟਰ ਵਿੱਚ ਸੁੱਟਦੇ ਰਹਿੰਦੇ ਹਾਂ । ਇਸ ਨਾਲ ਸੀਵਰੇਜ ਬੰਦ ਹੋ ਜਾਂਦੀ ਹੈ । ਸੀਵਰੇਜ ਖੋਹਲਣ ਨਾਲ ਬਹੁਤ ਗੰਦ ਪੈਂਦਾ ਹੈ । ਸੀਵਰੇਜਾਂ ਵਿੱਚੋਂ ਕੱਢਿਆ ਗੰਦ ਕਈ ਕਈ ਦਿਨ ਸੜਕਾਂ ਗਲੀਆਂ ਵਿੱਚ ਪਿਆ ਰਹਿੰਦਾ ਹੈ । ਗੱਡੀਆਂ ਮੋਟਰਾਂ ਉਪਰੋਂ ਲੰਘਦੀਆਂ ਰਹਿੰਦੀਆਂ ਹਨ । ਗੰਦ ਸੁੱਕ ਜਾਂਦਾ ਹੈ । ਉਡ ਜਾਂਦਾ ਹੈ । ਸਾਹ ਰਾਹੀਂ ਸਾਡੇ ਅੰਦਰ ਜਾਂਦਾ ਹੈ । ਟਾਇਰਾਂ ਰਾਹੀਂ ਸਾਡੇ ਘਰਾਂ ਵਿੱਚ ਚਲਾ ਜਾਂਦਾ ਹੈ । ਅਸੀਂ ਬਿਮਾਰ ਹੋ ਜਾਂਦੇ ਹਾਂ ।

ਪਾਨ ਖਾਣ ਵਾਲੇ ਤਾਂ ਹੱਦ ਹੀ ਕਰ ਦਿੰਦੇ ਹਨ । ਜੰਗਲੀ ਜਾਨਵਰ ਜਦੋਂ ਆਪੋ ਆਪਣੇ ਇਲਾਕੇ ਦੀ ਹੱਦਬੰਦੀ ਕਰਦੇ ਹਨ ਤਾਂ ਉਹ ਨਿਸ਼ਾਨੀ ਵਜੋਂ ਪਿਸ਼ਾਬ ਜਾਂ ਮਲ ਰਾਹੀਂ ਆਪਣੀ ਗੰਧ ਛੱਡਦੇ ਹਨ । ਅਸੀਂ ਆਮ ਦੇਖਦੇ ਹਾਂ ਕਿ ਕੁੱਤਾ ਨਵੇਂ ਸਕੂਟਰ ਜਾਂ ਗੱਡੀ ਤੇ ਮੂਤਦਾ ਹੈ । ਇਸ ਦਾ ਕਾਰਨ ਵੀ ਏਹੋ ਹੈ । ਨਵੇਂ ਸਕੂਟਰ ਆਦਿ ਵਿੱਚੋਂ ਕੁੱਤੇ ਨੂੰ ਆਪਣੀ ਗੰਧ ਨਹੀਂ ਆਉਂਦੀ ਜਦਕਿ ਸਕੂਟਰ, ਕਾਰ ਖੜੇ ਉਹਦੇ ਇਲਾਕੇ ਵਿੱਚ ਹੁੰਦੇ ਹਨ । ਉਹ ਆਪਣਾ ਕਬਜਾ ਦੱਸਣ ਲਈ ਲੱਤ ਚੁੱਕ ਕੇ ਨਵੇਂ ਕਾਰ ਸਕੂਟਰ ਤੇ ਮੂਤ ਦਿੰਦਾ ਹੈ । ਏਵੇਂ ਹੀ ਬਹੁਤੇ ਪਾਨ ਖਾਣ ਵਾਲੇ ਆਪਣੇ ਮੂੰਹ ਦੀ ਪੀਕ ਕਿਤੇ ਵਧੀਆ ਪੱਥਰ ਲੱਗੀ ਦੀਵਾਰ ਤੇ ਥੁੱਕ ਦਿੰਦੇ ਹਨ । ਇਹ ਉਹਨਾਂ ਦਾ ਵੰਸ਼ਕ ਸੁਭਾ ਹੈ । ਸਖਤੀ ਤੋਂ ਬਗੈਰ ਉਹ ਹਟ ਨਹੀਂ ਸਕਦੇ । ਜਗਾ-ਜਗਾ ਖੜ ਕੇ ਦੀਵਾਰਾਂ ਤੇ ਮੂਤ ਕਰਨ ਵਾਲੇ ਵੀ ਏਸੇ ਬਿਮਾਰੀ ਦੇ ਮਰੀਜ਼ ਹੁੰਦੇ ਹਨ । ਕਈਆਂ ਨੇ ਤਾਂ ਦੁਖੀ ਹੋ ਕੇ ਆਪਣੀ ਦੀਵਾਰ ਤੇ ਲਿਖਵਾਇਆ ਹੁੰਦਾ ਹੈ :- ਕੁੱਤੇ ਕੇ ਪੂਤ ਜਹਾਂ ਮਤ ਮੂਤ ।

ਬਾਕੀ ਸਫਾ 35 'ਤੇ

# ਨਵੇਂ ਸਾਲ ਵਿੱਚ ਸਾਨੂੰ ਕੀ ਕੁਝ ਕਰਨਾ ਚਾਹੀਦਾ ਹੈ ?

*ਅਵਤਾਰ ਸਿੰਘ ਮਿਸ਼ਨਰੀ*

ਆਓ ਨਵੇਂ ਸਾਲ ਤੇ ਪ੍ਰਣ ਕਰੀਏ ਕਿ ਅਸੀਂ ਔਗੁਣਾਂ ਦਾ ਤਿਆਗ ਕਰਕੇ ਸ਼ੁਭ ਗੁਣ ਧਾਰਨ ਕਰਾਂਗੇ।

ਧਰਮ ਦੀ ਕਿਰਤ ਕਰਦੇ ਹੋਏ ਵੰਡ ਛਕਾਂਗੇ ਅਤੇ ਅਕਾਲ ਪੁਰਖ ਦਾ ਨਾਮ ਜਪਾਂਗੇ।

ਗੁਰਬਾਣੀ ਆਪ ਪੜ੍ਹਦੇ-ਪੜ੍ਹਾਂਦੇ, ਗਾਂਦੇ, ਵਿਚਾਰਦੇ ਅਤੇ ਧਾਰਦੇ ਹੋਏ ਹੋਰਨਾਂ ਨੂੰ ਵੀ ਸਿਖਾਵਾਂਗੇ, ਨਿਰਾ ਸਾਰੀ ਉਮਰ ਪਾਠੀਆਂ ਤੋਂ ਪਾਠ ਹੀ ਨਹੀਂ ਕਰਾਈ ਜਾਵਾਂਗੇ। ਹਰ ਗੁਰਦੁਆਰੇ ਨਾਲ ਲਾਇਬ੍ਰੇਰੀ, ਸਕੂਲ, ਕਾਲਜ ਆਦਿਕ ਖੋਲਾਂਗੇ ਜਿੱਥੇ ਦਨਿਆਵੀ ਵਿਦਿਆ ਦੇ ਨਾਲ-ਨਾਲ ਧਾਰਮਿਕ ਵਿਦਿਆ ਵੀ ਪ੍ਰਾਪਤ ਕੀਤੀ ਜਾ ਸਕੇ।

ਗੁਰਦੁਆਰਿਆਂ, ਧਰਮ-ਅਸਥਾਨਾਂ ਵਿੱਚ ਪੜ੍ਹੇ ਲਿਖੇ ਯੋਗ ਪ੍ਰਚਾਰਕਾਂ ਅਤੇ ਰਾਗੀ ਗ੍ਰੰਥੀਆਂ ਨੂੰ ਭਰਤੀ ਕਰਾਂਗੇ, ਜੋ ਗੁਰੂ ਗ੍ਰੰਥ ਸਾਹਿਬ ਜੀ ਦੀ ਨਿਰੋਲ ਬਾਣੀ, ਪੰਥ ਪ੍ਰਵਾਣਿਤ ਸਿੱਖ ਰਹਿਤ ਮਰਯਾਦਾ ਦੇ ਧਾਰਨੀ ਪ੍ਰਚਾਰਕ ਹੋਣ ਅਤੇ ਕਥਾ ਕੀਰਤਨ ਵਿੱਚ ਬ੍ਰਾਹਮਣੀ ਕਥਾ ਕਹਾਣੀਆਂ ਸੁਣਾ-ਸੁਣਾ ਕੇ ਸਿੱਖੀ ਦਾ ਭਗਵਾਕਰਨ ਨਾ ਕਰਨ।

ਪੰਥ ਤੋਂ ਬਗੈਰ, ਕਿਸੇ ਭੇਖੀ ਸਾਧ-ਸੰਤ ਸੰਪ੍ਰਦਾਈ ਨੂੰ, ਮਾਨਤਾ ਨਹੀਂ ਦੇਵਾਂਗੇ ਅਤੇ ਨਾ ਹੀ ਆਪਣੇ ਜਾਂ ਆਪਣੇ ਤੋਂ ਵੱਡੀ ਕਿਸੇ ਵੀ ਹਸਤੀ ਦੇ ਨਾਂ ਦੇ ਅੱਗੇ ਜਾਂ ਪਿਛੇ ਸੰਤ ਸ਼ਬਦ ਵਰਤਾਂਗੇ ਸਗੋਂ ਗੁਰੂ ਸਾਹਿਬ ਜੀ ਦੇ ਦਿੱਤੇ ਹੋਏ ਉਪਨਾਮ ਭਾਈ, ਬਾਬਾ, ਸਿੰਘ ਅਤੇ ਕੌਰ ਸ਼ਬਦਾਂ ਦੀ ਵਰਤੋਂ ਕਰਾਂਗੇ।

ਗੁਰੂ ਗ੍ਰੰਥ ਸਾਹਿਬ ਜੀ ਦੇ ਬਰਾਬਰ ਕਿਸੇ ਵੀ ਪੋਥੀ ਜਾਂ ਅਖੌਤੀ ਦਸਮ ਗ੍ਰੰਥ ਆਦਿ ਦਾ ਪ੍ਰਕਾਸ਼ ਨਹੀਂ ਕਰਾਂਗੇ ਅਤੇ ਨਾਂ ਹੀ ਕਿਸੇ ਦੋਖੀ ਨੂੰ ਕਰਨ ਦੇਵਾਂਗੇ। (ਡੇਰੇਦਾਰ ਤੇ ਟਕਸਾਲੀ ਅਜਿਹਾ ਅਨਰਥ ਬਰੇ ਆਮ ਕਰ ਰਹੇ ਹਨ)

ਸਿੱਖ ਗੁਰਦੁਆਰਿਆਂ ਤੇ ਆਪਣੇ ਘਰਾਂ ਵਿੱਚੋਂ ਕੁੰਭ, ਨਾਰੀਅਲ, ਜੋਤਾਂ, ਮੌਲੀਆਂ, ਹਵਨ ਨੁਮਾਂ ਗੁਗਲ ਦੀਆਂ ਧੂਫਾਂ ਅਤੇ ਹਵਨ ਸਮੱਗਰੀਆਂ ਕੱਢਾਂਗੇ। ਗੁਰੂ ਗ੍ਰੰਥ ਸਹਿਬ ਜੀ ਦੇ ਪਾਠ ਨਾਲ ਇਹ ਸਾਰੀ ਬ੍ਰਾਹਮਣੀ ਪੂਜਾ ਸਮੱਗਰੀ ਨਹੀਂ ਰੱਖਾਂਗੇ ਅਤੇ ਨਾਂ ਹੀ ਕਿਸੇ ਨੂੰ ਰੱਖਣ ਦਿਆਂਗੇ।

ਮਾਰੂ ਨਸ਼ਿਆਂ ਦਾ ਤਿਆਗ ਕਰਦੇ ਹੋਏ ਜਨਤਾ ਨੂੰ ਇਸ ਬਾਰੇ ਜਾਗਰੂਕ ਕਰਾਂਗੇ ਕਿਉਂਕਿ ਨਸ਼ਿਆਂ ਨਾਲ ਜਿੱਥੇ ਧੰਨ ਬਰਬਾਦ ਹੁੰਦਾ, ਬੇਇਜ਼ਤੀ ਹੁੰਦੀ, ਭਿਆਨਕ ਰੋਗ ਲਗਦੇ ਹਨ ਓਥੇ ਮਤਿ ਵੀ ਮਾਰੀ ਜਾਂਦੀ ਹੈ-*ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ॥ ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ॥ ....ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ॥*(554)

ਔਰਤ ਦਾ ਮਰਦ ਦੇ ਬਰਾਬਰ ਸਨਮਾਨ ਕਰਾਂਗੇ, ਧੀਆਂ ਦੀ ਭਰੂਣ ਹਤਿਆ ਨਹੀਂ ਕਰਾਂਗੇ ਕਿਉਂਕਿ ਇਹ ਮਾਨ ਸਿੱਖ ਧਰਮ ਦੇ ਬਾਨੀ ਬਾਬਾ ਨਾਨਕ ਜੀ ਨੇ ਬਖਸ਼ਦਿਆਂ ਫੁਰਮਾਇਆ-*ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ*(473) ਜੇ ਮਰਦ ਗੁਰਬਾਣੀ ਦਾ ਪਾਠ ਕਥਾ ਕੀਰਤਨ ਗੁਰੂ ਘਰ ਦੀ ਹਰੇਕ ਪ੍ਰਕਾਰ ਸੇਵਾ ਕਰ ਸਕਦਾ ਹੈ ਤਾਂ ਔਰਤ ਵੀ ਇਹ ਸਭ ਕੁਝ ਕਰ ਸਕਦੀ ਹੈ ਪਰ ਸੰਪ੍ਰਦਾਈ ਤੇ ਕੇਸਾਧਾਰੀ ਬ੍ਰਾਹਮਣੀ ਟੋਲੇ ਅਜੋਕੇ ਸਿੰਘ ਸਹਿਬਾਨ ਰੂਪੀ ਆਦਿਕ ਅਖੌਤੀ ਆਗੂਆਂ ਨੇ ਬ੍ਰਾਹਮਣਾਂ ਵਾਂਗ ਹੀ ਸਿੱਖ ਔਰਤਾਂ ਤੇ ਵੀ ਅਜਿਹੀ ਮੰਨੂਵਾਦੀ ਪਾਬੰਦੀ ਲਾ ਰੱਖੀ ਹੈ, ਜਿਸ ਨੂੰ ਰਲ ਕੇ ਤੋੜਾਂਗੇ ਕਿਉਂਕਿ ਗੁਰੂ ਅਮਰਦਾਸ ਸਾਹਿਬ ਜੀ ਨੇ ਵੀ ਬੀਬੀਆਂ ਨੂੰ 52 ਪੀਹੜੇ ਬਖਸ਼ੇ ਸਨ।

ਸਿੱਖ ਧਰਮ ਦੇ ਦਰਵਾਜੇ ਸਭ ਮਾਈ ਭਾਈ ਲਈ ਖੁਲ੍ਹੇ ਰੱਖਾਂਗੇ ਕਿਉਂਕਿ-*ਸਭੇ ਸਾਂਝੀਵਾਲ ਸਦਾਇਨਿ*(97) ਅਤੇ *ਉਪਦੇਸੁ ਚਹੁ ਵਰਨਾ ਕਉ ਸਾਂਝਾ*(747)

ਵੱਧ ਤੋਂ ਵੱਧ ਬੋਲੀਆਂ (ਭਾਸ਼ਾਵਾਂ) ਵਿੱਚ ਗੁਰਬਾਣੀ, ਸਿੱਖ ਇਤਿਹਾਸ ਅਤੇ ਫਿਲੌਸਫੀ (ਸਿਧਾਂਤ) ਆਦਿਕ ਦਾ ਪ੍ਰਚਾਰ ਬੜੀ ਫਰਾਕ ਦਿਲੀ ਨਾਲ ਕਰਾਂਗੇ।

ਇਹ ਸਭ ਗੁਰੂ ਦੀ ਗੋਲਕ ਨਾਲ ਅਤੇ ਸਿੱਖਾਂ ਦੇ ਦਸਵੰਧ ਨਾਲ ਹੋ ਸਕਦਾ ਹੈ। ਅੱਜ ਕੱਲ੍ਹ ਅਖਬਾਰਾਂ, ਰਸਾਲੇ, ਫੇਸ ਬੁੱਕ, ਸੀਡੀਆਂ, ਟੀ.ਵੀ., ਮੂਵੀਆਂ ਅਤੇ ਈਮੇਲ ਇੰਟ੍ਰਨੈੱਟ ਆਦਿਕ ਦਾ ਜੁੱਗ ਹੈ। ਇਸ ਸਭ ਪ੍ਰਕਾਰ ਦੇ ਮੀਡੀਏ ਰਾਹੀਂ ਸਿੱਖੀ ਦਾ ਪ੍ਰਚਾਰ ਕਰਾਂਗੇ, ਇਸ ਨੂੰ ਗੁਰਬਾਣੀ ਦਾ ਪ੍ਰਚਾਰ ਸਮਝਾਂਗੇ ਨਾ ਕਿ ਬੇਅਦਬੀ।

ਕੁਝ ਸਵੇਦਨਸ਼ੀਲ ਮਸਲੇ ਜਿਵੇਂ ਰਾਗ ਮਾਲਾ, ਅਖੌਤੀ ਦਸਮ ਗ੍ਰੰਥ, ਸਿੱਖ ਬੀਬੀਆਂ ਦੀ ਸ੍ਰੀ ਦਰਬਾਰ ਸਾਹਿਬ ਵਿਖੇ ਕੀਰਤਨ ਅਤੇ ਪੰਜਾਂ ਪਿਆਰਿਆਂ ਵਿੱਚ ਲੱਗਨ ਦੀ ਸੇਵਾ, ਗੁਰਦੁਆਰਿਆਂ ਵਿੱਚ ਸਿੱਖ ਰਹਿਤ ਮਰਯਾਦਾ ਅਤੇ ਅਸਲੀ ਨਾਨਕਸ਼ਾਹੀ ਕੈਲੰਡਰ ਲਾਗੂ ਕਰਨਾਂ ਆਦਿਕ ਨੂੰ ਫੌਰਨ ਬੜੀ ਦ੍ਰਿੜਤਾ ਅਤੇ ਸੁਹਿਰਦਤਾ ਨਾਲ, ਨਿਕਟ ਭਵਿੱਖ ਵਿੱਚ ਹੱਲ ਕਰਾਂਗੇ।

ਸਰਬਤ ਖਾਲਸਾ ਪ੍ਰੰਪਰਾ ਕਾਇਮ ਕਰਕੇ ਪੜੇ ਲਿਖੇ ਵਿਦਵਾਂਨ ਕਰਨੀ ਤੇ ਕਥਨੀ ਦੇ ਮਾਲਕ ਗੁਰਮੁਖ ਸੁਭਾਅ ਵਾਲੇ ਅਤੇ ਸੁਹਿਰਦ ਵਿਦਵਾਨਾਂ ਦੀ ਸਲਾਹ ਨਾਲ ਫੈਸਲੇ ਕਰਨ ਵਾਲੇ ਸਰਵਪ੍ਰਵਾਨਤ ਜਥੇਦਾਰ ਥਾਪਾਂਗੇ।

ਆਏ ਦਿਨ ਸਾਧਾਂ ਸੰਪ੍ਰਦਾਈਆਂ ਦੇ ਦਬਾਅ ਥੱਲੇ ਆ ਕੇ, ਅਖੌਤੀ ਜਥੇਦਾਰਾਂ ਵਲੋਂ, ਪੰਥਕ ਵਿਦਵਾਨਾਂ ਨੂੰ ਪੰਥ ਵਿੱਚੋ ਛੇਕਣਾ ਅਤੇ ਛੇਕਣ ਦੀਆਂ ਧਮਕੀਆਂ ਦੇਣ ਦੀ ਬਜਾਏ ਸਗੋਂ ਵਿਚਾਰ ਗੋਸ਼ਟੀਆਂ ਦਾ ਸਿਲਸਿਲਾ ਚਲਾ ਕੇ, ਵਿਚਾਰ ਵਿਟਾਂਦਰੇ ਅਤੇ ਪ੍ਰੇਮ ਪਿਆਰ ਰਾਹੀਂ ਮਸਲੇ ਹੱਲ ਕਰਾਂਗੇ।

ਪੰਥਕ ਅਖ਼ਬਾਰਾਂ, ਰਸਾਲੇ, ਰੇਡੀਓ, ਲਿਖਾਰੀ ਅਤੇ ਜੋ ਅਦਾਰੇ ਗੁਰੂ ਗ੍ਰੰਥ ਸਹਿਬ ਜੀ ਦੀ ਵਿਚਾਰਧਾਰਾ ਅਤੇ ਸਿੱਖ ਰਹਿਤ ਮਰਯਾਦਾ ਦਾ ਡਟ ਕੇ ਪ੍ਰਚਾਰ ਕਰਦੇ ਹਨ, ਉਨ੍ਹਾਂ ਦੀ ਹਰ ਤਰ੍ਹਾਂ ਮਦਦ ਕਰਾਂਗੇ।

ਜੋ ਡੇਰੇ ਜਾਂ ਗੁਰਦੁਆਰੇ ਸ੍ਰੀ ਅਕਾਲ ਤਖ਼ਤ ਦੀ ਮਰਯਾਦਾ ਨੂੰ ਨਹੀਂ ਮੰਨਦੇ ਓਥੇ ਜਾਣਾ ਅਤੇ ਖ਼ੂਨ ਪਸੀਨੇ ਦੀ ਕੀਤੀ ਕਮਾਈ ਚੋਂ ਭੇਟਾ ਚੜਾਉਣੀ ਬੰਦ ਕਰਾਂਗੇ ਜੋ ਕੌਮੀ ਪੈਸੇ ਦੀ ਦੁਰਵਰਤੋਂ ਕਰ ਰਹੇ ਹਨ।

ਛੁੱਟੀਆਂ ਜਾਂ ਜਦੋਂ ਵੀ ਵਿਹਲ ਮਿਲੇ ਇਸਾਈ ਮਿਸ਼ਨਰੀਆਂ ਦੀ ਤਰ੍ਹਾਂ ਡੋਰ-ਟੂ-ਡੋਰ, ਹਰੇਕ ਮਾਈ ਭਾਈ ਪ੍ਰਚਾਰ ਕਰੇ ਅਤੇ ਗੁਰਮਤਿ ਸਬੰਧੀ ਵਧੀਆ ਲਿਟ੍ਰੇਚਰ ਵੰਡਿਆ ਜਾਵੇ। ਜੇ ਅਜਿਹਾ ਕਰਦੇ ਹਾਂ ਤਾਂ ਨਵਾਂ ਸਾਲ ਮੁਬਾਰਕ ਤੇ ਭਾਗਾਂਵਾਲਾ ਹੋ ਸਕਦਾ ਹੈ ਵਰਨਾਂ ਰਸਮੀ ਪਾਠ, ਕੀਰਤਨ, ਕਥਾ, ਢਾਡੀ ਦਰਬਾਰਾਂ, ਵੰਨ ਸੁਵੰਨੇ ਲੰਗਰ ਅਤੇ ਡੈਕੋਰੇਸ਼ਨਾਂ ਦਾ ਕੋਈ ਬਹੁਤਾ ਫਾਇਦਾ ਨਹੀਂ ਹੋਣਾ। ਜਿਨ੍ਹਾਂ ਚਿਰ ਗੁਰੂ ਬਾਬਾ ਨਾਨਕ ਜੀ ਅਤੇ ਬਾਕੀ ਭਗਤਾਂ ਸਮੇਤ ਮਨੁੱਖਤਾ ਦੇ ਸਰਬ ਸਾਝੇ ਗ੍ਰੰਥ ਗੁਰੂ ਗ੍ਰੰਥ ਸਾਹਿਬ ਜੀ ਦੀ ਸੱਚੀ ਸੁੱਚੀ ਤੇ ਵਿਗਿਆਨਕ ਵਿਚਾਰਧਾਰਾ ਨੂੰ ਨਹੀਂ ਅਪਨਾਉਂਦੇ ਅਤੇ ਉਸ ਦਾ ਪ੍ਰਚਾਰ ਅਮਲੀ ਰੂਪ ਵਿੱਚ ਨਹੀਂ ਕਰਦੇ। ਪੁਜਾਰੀਵਾਦ, ਸਾਧਵਾਦ, ਡੇਰਵਾਦ, ਸੁੱਚ-ਭਿਟ, ਭਰਮ ਅਤੇ ਪਾਖੰਡਵਾਦ ਤੋਂ ਗੁਰੂ ਗਿਆਨ ਆਸਰੇ ਬਚ ਜਾਈਏ ਤਾਂ ਨਵਾਂ ਸਾਲ ਮੁਬਾਰਕ ਹੈ।

5104325827

---- 0 ----

ਸਫਾ 33 ਦਾ ਬਾਕੀ

ਸਫਾਈ ਦੀ ਸਿੱਖਿਆ ਸਕੂਲਾਂ ਵਿੱਚ ਲਾਜ਼ਮੀ ਕਰ ਦੇਣੀ ਚਾਹੀਦੀ ਹੈ । ਇੱਕ ਪੱਕਾ ਵਿਸ਼ਾ ਹੋਣਾ ਚਾਹੀਦਾ ਹੈ । ਸਫਾਈ ਵਿੱਚ ਵਿਸ਼ੇਸ਼ ਯੋਗਦਾਨ ਪਾਉਣ ਵਾਲੇ ਵਿਦਿਆਰਥੀਆਂ ਨੂੰ ਇਨਾਮਾਂ ਆਦਿ ਰਾਹੀਂ ਨਿਵਾਜਣਾ ਚਾਹੀਦਾ ਹੈ । ਆਪੋ ਆਪਣੇ ਘਰਾਂ ਦਾ ਅੱਗਾ ਪਿੱਛਾ ਸਾਫ ਰੱਖਣ ਦੀ ਜਿੰਮੇਵਾਰੀ ਵੀ ਸਬੰਧਿਤ ਘਰ ਵਾਲਿਆਂ ਦੀ ਹੋਣੀ ਚਾਹੀਦੀ ਹੈ । ਇਹ ਗੱਲ ਸਾਨੂੰ ਸਾਰਿਆਂ ਨੂੰ ਯਕੀਨੀ ਬਣਾ ਲੈਣੀ ਚਾਹੀਦੀ ਹੈ ਕਿ ਸਾਡੇ ਘਰ ਦੇ ਅੱਗਿਓਂ ਲੋਕ ਖੁਸ਼ ਹੋ ਕੇ ਲੰਘਣ । ਉਹਨਾਂ ਨੂੰ ਕੋਈ ਤਕਲੀਫ ਨਹੀਂ ਹੋਣੀ ਚਾਹੀਦੀ । ਬੁਰਾ ਭਲਾ ਕਹਿੰਦੇ ਹੋਏ ਲੋਕੀ ਨਾ ਲੰਘਣ । ਅਸੀਂ ਕਈ ਜਗਾ ਦੇਖਦੇ ਹਾਂ ਕਿ ਕਿਸੇ ਘਰ ਦੇ ਅੱਗੇ ਹਮੇਸ਼ਾ ਚਿੱਕੜ ਤੇ ਗੰਦ ਆਮ ਰਹਿੰਦਾ ਹੈ ਤੇ ਲੋਕਾਂ ਨੂੰ ਇਹ ਕਹਿੰਦੇ ਵੀ ਸੁਣਦੇ ਹਾਂ, 'ਇਹਨਾਂ ਸਾਲ਼ਿਆਂ ਦਾ ਤਾਂ ਏਹੀ ਕੰਮ ਹੈ' ਜਾਣੀ ਕਿ ਉਹ ਦੁੱਖੀ ਹੋ ਕੇ ਉਹਨਾਂ ਦੇ ਘਰ ਅੱਗੋਂ ਲੰਘਦੇ ਹਨ ਤੇ ਗਾਹਲਾਂ ਵੀ ਕੱਢਦੇ ਹਨ ।

ਸ੍ਰੀ ਨਰਿੰਦਰ ਮੋਦੀ ਜੀ ਐਵੇਂ ਨਹੀਂ ਝਾੜੂ ਚੁੱਕੀ ਫਿਰਦੇ ਉਹਨਾਂ ਨੇ ਇਸ ਸਫਾਈ ਅਭਿਆਨ ਲਈ ਬਹੁਤ ਸਾਰਾ ਪੈਸਾ ਰੱਖਿਆ ਹੈ । (ਇੱਕ ਲੱਖ ਛੇਅੰਨਵੇਂ ਹਜ਼ਾਰ ਕਰੋੜ ਰੁਪੱਈਆ) ਇਸ ਵਿੱਚ ਵੱਡੇ ਵੱਡੇ ਕਾਰਪੋਰੇਟ ਘਰਾਣੇ ਬਿਲ ਗੇਟਸ ਤੇ ਦੀਦਾਰ ਸਿੰਘ ਵਰਗੇ ਸ਼ਾਮਿਲ ਹਨ । ਉਹ ਚਾਹੁੰਦੇ ਹਨ ਕਿ ਭਾਰਤ ਵਰਸ਼ ਸਾਫ ਸੁੱਥਰਾ ਹੋਵੇ ਤੇ ਉਹ ਏਥੇ ਖੁੱਲ ਕੇ ਪੂੰਜੀ ਨਿਵੇਸ਼ ਕਰ ਸਕਣ । ਹੁਣ ਸ੍ਰੀ ਨਰਿੰਦਰ ਮੋਦੀ ਜੀ ਦੀ ਮਰਜੀ ਹੈ (ਕਿਉਂਕਿ ਉਹ ਇਸ ਸਮੇਂ ਭਾਰਤ ਵਰਸ਼ ਦੇ ਤਾਨਾਸ਼ਾਹ ਹਨ) ਉਹ ਇਸ ਪੈਸੇ ਨੂੰ ਵੋਟਾਂ ਹੂੰਝਣ ਵਾਸਤੇ ਲਗਾਉਣ ਜਾਂ ਕੂੜਾ ਹੂੰਝਣ ਵਾਸਤੇ । ਕੂੜ ਦਾ ਮਤਲਬ ਝੂਠ ਵੀ ਹੁੰਦਾ ਹੈ ਅਤੇ ਕੂੜਾ ਕਰਕਟ ਵੀ ਹੁੰਦਾ ਹੈ । ਜੇ ਸਾਡੇ ਮਨ ਵਿੱਚ ਝੂਠ ਫਰੇਬ ਦੀ ਗੰਦਗੀ ਹੋਵੇਗੀ ਫਿਰ ਅਸੀਂ ਬਾਹਰੋਂ ਜਿੰਨੀਆਂ ਮਰਜੀ ਸਵੱਛਤਾ ਦੀਆ ਗੱਲਾਂ ਕਰੀ ਜਾਈਏ ਤਾਂ ਅਸੀਂ ਆਪਣੇ ਅਮੋਲਕ ਮਨੁੱਖਾ ਜੀਵਨ ਨੂੰ ਜੂਏ ਵਿੱਚ ਹਾਰ ਰਹੇ ਹੋਵਾਂਗੇ । ਬਾਬਾ ਜੀ ਦੇ ਬਚਨ ਹਨ :-

ਜੀਅਹੁ ਮੈਲੇ ਬਾਹਰਹੁ ਨਿਰਮਲ, ਬਾਹਰਹੁ ਨਿਰਮਲ ਜੀਅਹੁ ਤ ਮੈਲੇ ॥

ਤਿਨੀ ਜਨਮੁ ਜੂਐ ਹਾਰਿਆ ॥

ਇਹ ਤਿਸਨਾ ਵਡਾ ਰੋਗੁ ਲਗਾ, ਮਰਣੁ ਮਨਹੁ ਵਿਸਾਰਿਆ ॥( ਅਨੰਦ ਸਾਹਿਬ)

*9914701469*

ਮਿਨੀ ਕਹਾਣੀ

# ਅਨਰਥ ਜਾਂ ਹੱਤਿਆ

*ਲਾਲ ਸਿੰਘ 'ਲਾਲੀ'*

ਅੱਜ ਕੱਲ ਔਰਤ ਦੀ ਔਰਤ ਹੀ ਦੁਸ਼ਮਣ ਬਣੀ ਹੋਈ ਹੈ। ਲੜਕੀ ਜਾਂ ਲੜਕੇ ਨੂੰ ਜਨਮ ਦੇਣਾ ਔਰਤ ਜਾਂ ਮਰਦ ਦੇ ਵੱਸ ਦੀ ਗੱਲ ਨਹੀਂ।ਇਹ ਉਸ ਪਰਮ ਪਿਤਾ ਪ੍ਰਮਾਤਮਾ ਵਲੋਂ ਸਾਡੇ ਪਿਛਲੇ ਕਰਮਾਂ ਅਨੁਸਾਰ ਲੇਖ ਲਿਖੇ ਜਾਂਦੇ ਹਨ। ਇਹ ਤਾਂ ਸੱਭ ਦੇਣੇ-ਲੈਣੇ ਦੇ ਸਬੰਧ ਹੁੰਦੇ ਹਨ। ਕੋਈ ਧੀ ਜਾਂ ਪੁੱਤ ਬਣਕੇ ਸਾਡੇ ਘਰ ਜਨਮ ਲੈਂਦਾ ਹੈ "ਗੁਰ ਕੀ ਕੋਈ ਨਾ ਮੇਟੇ ਦਾਤ"। ਅਸੀਂ ਉਸ ਦਾ ਪਿਛਲਾ ਹਿਸਾਬ ਹੱਸ ਕੇ ਪੂਰਾ ਕਰੀਏ ਭਾਵੇਂ ਰੋ ਕੇ। ਬੱਚੀਆਂ ਨੂੰ ਜੰਮਣ ਤੋਂ ਪਹਿਲਾਂ ਟੈਸਟਾਂ ਰਾਹੀਂ ਜਾਣਕਾਰੀ ਲੈ ਕੇ ਕੁੱਖਾਂ ਵਿੱਚ ਹੀ ਦਫਨ ਕਰ ਦਿੱਤਾ ਜਾ ਰਿਹਾ ਹੈ। ਇਹ ਘੋਰ ਅਪਰਾਧ ਹੈ। ਲੜਕੇ ਜੰਮਣ ਦੀਆਂ ਖੁਸ਼ੀਆਂ ਕਰਜ਼ੇ ਚੁੱਕ ਕੇ ਵੀ ਮਨਾਈਆ ਜਾਂਦੀਆਂ ਹਨ।ਧੀਆਂ ਨੂੰ ਮਾਰਨ ਦਾ ਕਲੰਕ ਸਾਡੇ ਮੱਥੇ ਤੇ ਲੱਗ ਰਿਹਾ ਹੈ।ਅਸੀਂ ਆਪਣੇ ਗੁਰੂਆਂ ਪੀਰਾਂ ਦੀਆਂ ਸਿੱਖਿਆਵਾਂ ਤੋਂ ਵੀ ਮੁਨਕਰ ਹੁੰਦੇ ਜਾ ਰਹੇ ਹਾਂ।

ਸੁਖਮਨ ਦੇ ਪਹਿਲਾਂ ਹੀ ਦੋ ਧੀਆਂ ਸਨ, ਤੀਸਰੇ ਬੱਚੇ ਦੇ ਹੋਣ ਸਬੰਧੀ ਪਤਾ ਲੱਗਣ ਤੇ ਸਾਰੇ ਪਰਿਵਾਰ ਨੇ ਇੱਕ ਮੱਤ ਹੁੰਦਿਆ ਉਸ ਦਾ ਅਲਟਰਾ-ਸਾਊਂਡ ਪਾਬੰਦੀ ਹੋਣ ਦੇ ਬਾਵਜੂਦ ਧਨ ਦੇ ਜ਼ੋਰ ਤੇ ਕਰਵਾਇਆ। ਬੱਚਾ ਚਾਰ ਮਹੀਨੇ ਦਾ ਸੀ। ਡਾਕਟਰ ਨੇ ਦੱਸਿਆ ਕਿ ਐਤਕੀਂ ਵੀ ਲੜਕੀ ਹੀ ਹੋਵੇਗੀ। ਸਾਰੇ ਘਰ ਵਿੱਚ ਮਾਤਮ ਛਾ ਗਿਆ। ਸੁਖਮਨ ਦੀ ਸੱਸ ਨੇ ਕਿਹਾ ਇਸ ਦੀ ਸਫਾਈ ਕਰਵਾ ਦੇਵੋ ਇਹ ਮੇਰਾ ਹੁਕਮ ਹੈ। ਇਕ ਔਰਤ ਹੋਣ ਦੇ ਨਾਤੇ ਸੁਖਮਨ ਦੀ ਸੱਸ ਨੇ ਇਸ ਤੇ ਵੱਧ ਜ਼ੋਰ ਦਿੱਤਾ ਕਿਉਂਕਿ ਉਹ ਤਾਂ ਪੋਤੇ ਦਾ ਮੁੱਖ ਵੇਖਣ ਨੂੰ ਤਰਸਦੀ ਸੀ।

ਦੂਜੇ ਹੀ ਦਿਨ ਵਿਚਾਰੀ ਸੁਖਮਨ ਨੂੰ ਸਾਰਾ ਪਰਿਵਾਰ ਡਾਕਟਰ ਪਾਸ ਲੈ ਗਿਆ ਤੇ ਡਾਕਟਰ ਨੂੰ ਉਸ ਦੀ ਕੁੱਖ ਦੀ ਸਫਾਈ ਕਰਨ ਲਈ ਕਿਹਾ। ਪਹਿਲਾਂ ਤਾਂ ਡਾਕਟਰ ਨੇ ਬਹੁਤ ਸਮਝਾਇਆ ਕਿ ਤਿੰਨ ਲੜਕੀਆਂ ਕੋਈ ਜ਼ਿਆਦਾ ਨਹੀਂ ਲੋਕੀਂ ਪੰਜ-ਪੰਜ ਬੱਚੀਆਂ ਪਾਲਦੇ ਹਨ, ਤੇ ਅੱਜ-ਕੱਲ ਤਾਂ ਲੜਕੇ-ਲੜਕੀ ਵਿੱਚ ਕੋਈ ਫਰਕ ਨਹੀਂ। ਨਾਲੇ ਬੱਚਾ ਚਾਰ ਮਹੀਨੇ ਦਾ ਹੈ ਮਾਂ ਦੀ ਜਾਨ ਨੂੰ ਖਤਰਾ ਹੈ। ਪਰਿਵਾਰ ਨੇ ਡਾਕਟਰ ਦੀਆਂ ਸਭ ਦਲੀਲਾਂ ਰੱਦ ਕਰਕੇ ਬੱਚੇ ਦੀ ਸਫਾਈ ਲਈ ਜ਼ੋਰ ਦਿੱਤਾ। ਡਾਕਟਰ ਨੇ ਕਾਗਜ਼ੀ ਕਾਰਵਾਈ ਕੀਤੀ ਤੇ ਦੁਗਣੀ ਫੀਸ ਲੈ ਕੇ ਬੱਚੇ ਦੀ ਤਿੰਨ ਚਾਰ ਘੰਟੇ ਵਿੱਚ ਹੀ ਸਫਾਈ ਕਰ ਦਿੱਤੀ। ਬੱਚੇ ਦੀ ਨਿੱਕੀ ਜਿਹੀ ਲਾਸ਼ ਡਾਕਟਰ ਦੀ ਟਰੇ ਵਿੱਚ ਪਈ ਸੀ, ਜਿਸ ਨੂੰ ਵੇਖਕੇ ਸਹਾਇਕ ਨਰਸ ਦੀਆਂ ਅੱਖਾਂ ਵਿੱਚ ਅੱਥਰੂ ਆ ਗਏ। ਡਾਕਟਰ ਨੇ ਨਰਸ ਨੂੰ ਸਮਝਾਉਂਦਿਆਂ ਕਿਹਾ ਕਿ ਜਦ ਉਸ ਦੇ ਪਰਿਵਾਰ ਨੂੰ ਕੋਈ ਦੁਖ ਨਹੀਂ ਤੂੰ ਦਿਲ ਛੋਟਾ ਕਿਉਂ ਕਰਦੀਂ ਏ।

ਸੁਖਮਨ ਦੀ ਸੱਸ ਨੇ ਡਾਕਟਰ ਨੂੰ ਪੁੱਛ ਹੀ ਲਿਆ "ਡਾਕਟਰ ਸਾਹਿਬ ਲੜਕੀ ਸੀ ?" ਤਾਂ ਡਾਕਟਰ ਨੇ ਜੁਆਬ ਦਿੱਤਾ, "ਨਹੀਂ ਲੜਕਾ"।ਸੁਖਮਨ ਦੀ ਸੱਸ ਉੱਥੇ ਹੀ ਗਸ਼ ਖਾ ਕੇ ਡਿੱਗ ਪਈ। ਸਾਰਾ ਪਰਿਵਾਰ ਸੁਖਮਨ ਦਾ ਦਰਦ ਸਮਝਣ ਦੀ ਬਜਾਏ ਮਾਤਾ ਨੂੰ ਸੰਭਾਲਣ ਵਿੱਚ ਰੁਝ ਗਿਆ। ਜਦੋਂ ਉਸ ਨੂੰ ਹੋਸ਼ ਆਈ ਤਾਂ ਉਹ ਇਹੋ ਕਹੀ ਜਾ ਰਹੀ ਸੀ ਰੱਬਾ ਇਹ ਕੀ ਅਨਰਥ ਹੋ ਗਿਆ। ਮੇਰੇ ਪੁੱਤ ਦਾ ਘਰ ਵੱਸਦਾ-ਵੱਸਦਾ ਉਜੜ ਗਿਆ। ਰੱਬਾ ਇਹ ਤੂੰ ਕੀ ਕੀਤਾ ? ਸੁਖਮਨ ਦੀ ਸੱਸ ਆਪਣੇ ਤੇ ਦੋਸ਼ ਲੈਣ ਦੀ ਬਜਾਏ ਰੱਬ ਨੂੰ ਦੋਸ਼ ਦੇ ਰਹੀ ਸੀ।ਅਨਾੜੀ ਡਾਕਟਰ ਨੇ ਸੁਖਮਨ ਦੀ ਕੁੱਖ ਹੀ ਉਜਾੜ ਕੇ ਰੱਖ ਦਿੱਤੀ, ਗਲਤ ਰਿਪੋਰਟ ਦੇ ਕੇ। ਸੁਖਮਨ ਦਿਲ ਹੀ ਦਿਲ ਵਿੱਚ ਕਹਿ ਰਹੀ ਸੀ ਇਹ ਅਨਰਥ ਨਹੀਂ ਹੱਤਿਆ ਕੀਤੀ ਗਈ ਹੈ, ਮੇਰੇ ਪੁੱਤ ਦੀ।ਉਸ ਵਿਚਾਰੀ ਦੇ ਅੱਥਰੂ ਪੂੰਝਣ ਵਾਲਾ ਵੀ ਕੋਈ ਨਹੀਂ ਸੀ।

ਭਾਈ ਦਿੱਤ ਸਿੰਘ ਪੱਤ੍ਰਿਕਾ
ਲਈ ਵਿਸ਼ੇਸ਼

# ਵਿਅੰਗ ਚੌਕੇ

ਪ੍ਰੋ: ਜਸਵੰਤ ਸਿੰਘ ਕੈਲਵੀ

### ❀ ਕਲਚਰ ਨਾ ਭੁੱਲੋ ❀

ਕੁਰਸੀ ਕਲਚਰ ਦੀ ਰਹਿੰਦੀ ਨਾ ਕਦੇ ਖਾਲੀ,
ਧੱਕੜ ਧਾੜਵੀ ਮੱਲ੍ਹਕੇ ਯਾਰ, ਬਹਿੰਦੇ।
ਕਿੰਨਾ ਜ਼ੋਰ ਲਗਾਓ, ਇਹ ਉੱਠਦੇ ਨਹੀਂ,
ਇੰਵ ਪਾ ਕੇ ਪੂਰਾ ਇਹ ਭਾਰ, ਬਹਿੰਦੇ।
ਸਾਡੀ ਸੋਚ ਨੂੰ ਨਾਗ ਵਲ ਪਾ ਲੈਂਦੇ,
ਸਾਨੂੰ ਕਰਕੇ ਨਿੱਸਲ, ਲਾਚਾਰ, ਬਹਿੰਦੇ।
ਕਲਚਰ 'ਕੈਲਵੀ' ਕਦੇ ਵਿਸਾਰਿਓ ਨਾ,
ਜਿਹੜੇ ਭੁੱਲਦੇ, ਹੋ ਖਵਾਰ ਬਹਿੰਦੇ।

----- 0 -----

### ❀ ਈਰਖਾ ❀

ਜਦੋਂ ਮਰਾਂਗੇ ਸੜਾਂਗੇ ਸਿਵੇ ਅੰਦਰ,
ਫੂਕ ਦੇਣਗੇ ਲਾਸ਼ ਸ਼ਮਸ਼ਾਨ ਅੰਦਰ।
ਜੀਂਦੇ ਜੀ ਕਿਉਂ ਈਰਖਾ ਵਿੱਚ ਸੜੀਏ?
ਅੱਗ ਮੱਚਣੀ ਵੇਖ ! ਜ਼ਹਾਨ ਅੰਦਰ।
ਭੈੜਾ ਪਸ਼ੂਆਂ ਤੋਂ ਓਸ ਨੂੰ ਜਾਣੀਏ ਜੀ,
ਦਯਾ ਧਰਮ ਨਹੀਂ ਜੇਸ ਇਨਸਾਨ ਅੰਦਰ।
ਬਲਦੇ ਬੋਲ ਕਿਉਂ 'ਕੈਲਵੀ' ਬੋਲਦਾ ਏਂ?
ਵਾਧਾ ਹੁੰਦਾ ਕੀ ਇਸ ਨਾਲ ਸ਼ਾਨ ਅੰਦਰ?

----- 0 -----

### ❀ ਕਿੱਥੇ ਰਹਿਨੈ? ❀

ਕਿੱਥੇ ਰਹਿਨੈ? ਤੂੰ ਅੱਜ ਕੱਲ ਮੇਰੇ ਮਿੱਤਰਾ!
ਭਾਰਤ ਵਿੱਚ, ਜਾਂ ਇੰਡੀਆ 'ਚ ਵੱਸਦਾ ਏਂ?
ਸਾਨੂੰ ਪਤਾ ਟਿਕਾਣਾ ਲਿਖਾ ਅਪਣਾ,
ਬਹਿ ਕੋਲ ਸਾਡੇ, ਕਿੱਥੇ ਨੱਸਦਾ ਏਂ?
ਸਾਡੇ ਕੋਲ ਕਿਉਂ ਤੈਨੂੰ ਹੈ ਮੁਸ਼ਕ ਆਉਂਦੀ,
ਸਾਡੀ ਅਕਲ ਤੇ ਦਿਲ ਵਿੱਚ ਹੱਸਦਾ ਏਂ ?
ਰਾਜਧਾਨੀ ਵਿੱਚ ਜਾ ਕੇ ਪਿੰਡ ਭੁੱਲਿਆ,
ਤਾਅਨੇ 'ਕੈਲਵੀ' ਜਿਹਾਂ ਤੇ ਕੱਸਦਾ ਏਂ।

----- 0 -----

### ❀ ਰੱਦੀ ❀

ਰੱਦੀ ਆਦਮੀ ਜ਼ਿੰਦਗੀ ਭਰ ਯਾਰੋ,
ਸਾਂਭ-ਸਾਂਭ ਕੇ ਰੱਖਦੇ ਕੋਲ ਰੱਦੀ।
ਰੱਦੀ ਵੇਖਦੇ, ਰੱਦੀ ਖਰੀਦਦੇ ਨੇ,
ਉਨ੍ਹਾਂ ਵਾਸਤੇ ਬੜੀ ਅਨਮੋਲ ਰੱਦੀ।
ਮਸਤਕ ਵਿੱਚ ਨਹੀਂ, ਨਵੇਂ ਵਿਚਾਰ ਉੱਗਦੇ,
ਹੋ ਜਾਂਦੇ ਨੇ ਉਨ੍ਹਾਂ ਦੇ ਬੋਲ, ਰੱਦੀ।
ਖਾਲੀ ਜਾਣ ਜਹਾਨੋਂ ਉਹ 'ਕੈਲਵੀ ਜੀ'!
ਮੁਫਤ, ਮੌਤ ਨੂੰ ਦੇਂਦੇ ਨੇ ਤੋਲ ਰੱਦੀ।

----- 0 -----

### ❀ ਧਰਤ ਦਾ ਜੀਵ (ਬੰਦਾ) ❀

ਉਂਞ, ਕਹਿਣ ਨੂੰ ਧਰਤ ਦਾ ਜੀਵ, ਬੰਦਾ,
ਲਾਉਂਦਾ ਹਵਾ ਦੇ ਵਿੱਚ ਇਹ ਤਾਰੀਆਂ ਵੀ।
ਕਦੇ ਨਾਲ ਪਦਾਰਥਾਂ ਰੱਜਦਾ ਨਹੀਂ,
ਕਰੇ ਕੱਠੀਆਂ, ਵਾਧੂ ਬੀਮਾਰੀਆਂ ਵੀ।
ਏਹਨੂੰ ਸਬਰ ਸੰਤੋਖ ਨਾ ਕਦੇ ਆਵੇ,
ਲਾਉਂਦਾ ਤੋੜਦਾ ਰਹੇ, ਇਹ ਯਾਰੀਆਂ ਵੀ।
ਮੂੜ ਮਤਲਬੀ ਲਾਲਚੀ, 'ਕੈਲਵੀ' ਇਹ,
ਸੁਖ ਢੂੰਡਦਾ, ਝੱਲੇ ਖਵਾਰੀਆਂ ਵੀ।

----- 0 -----

9878381474

ਕਾਵਿ ਕਿਆਰੀ

# ਸ਼ਹੀਦ ਜੁਝਾਰ ਸਿੰਘ ਦੀ ਵਾਰ

ਸਰਦਾਰ 'ਪੰਛੀ'

ਗੁਰ ਗੋਬਿੰਦ ਸਿੰਘ ਸਾਹਿਬ ਨੇ ਸਿੱਖ ਪੰਥ ਚਲਾਇਆ।
ਸੱਭ ਨੂੰ ਖੰਡੇ ਬਾਟੇ ਦਾ ਅੰਮ੍ਰਿਤ ਵਰਤਾਇਆ।
ਪੰਜ ਕਕਾਰ ਦਾ ਬਖ਼ਸ਼ਿਆ ਸਭ ਨੂੰ ਸਰਮਾਇਆ।
ਉਚ ਨੀਚ ਤੇ ਜਾਤ ਪਾਤ ਦਾ ਭਰਮ ਮਿਟਾਇਆ।
ਅਣਖ ਅਤੇ ਸਵੈਮਾਣ ਨੂੰ ਈਮਾਨ ਬਣਾਇਆ।
ਨਵੀਂ ਸਮਾਜਿਕ ਕਰਾਂਤੀ ਦਾ ਇਕ ਨਾਦ ਵਜਾਇਆ।
ਹੱਕ ਸੱਚ ਤੇ ਧਰਮ ਲਈ ਮਰਨਾ ਸਿਖਲਾਇਆ।
ਦੁਨੀਆ ਵਿੱਚ ਦੇਸ਼ ਆਪਣੇ ਦਾ ਨਾਂ ਚਮਕਾਇਆ:
ਗੁਰ ਗੋਬਿੰਦ ਨੇ ਕਰਾਂਤੀ ਦੀ ਜੋ ਰੀਤ ਚਲਾਈ।
ਜਾਤ ਪਾਤ ਦੀ ਅਮਰ ਵੇਲ ਸੀ ਜੜ੍ਹੋਂ ਹਿਲਾਈ।
ਇਹ ਗੱਲ ਮਨੂਵਾਦੀਆਂ ਨੂੰ ਰਾਸ ਨਾ ਆਈ।
ਦਿੱਸੀ ਖਤਰੇ ਵਿੱਚ ਪਈ ਸੀ ਹਾਤਮਤਾਈ।
ਚੌਧਰ ਪੂਜਾ ਪਾਠ ਦੀ ਤੇ ਹੋਰ ਕਮਾਈ।
ਇਹ ਨਾ ਰਹੀ ਤਾਂ ਕੱਖ ਵੀ ਨਹੀਂ ਭਾਈ।
ਇਕ ਥਾਂ ਬਹਿ ਕੇ ਬ੍ਰਾਹਮਣਾਂ ਇਹ ਮਤਾ ਪਕਾਇਆ।
ਰਹਿਣ ਨਹੀਂ ਦੇਣਾ ਗੁਰੂ ਦਾ ਲੋਕਾਂ 'ਤੇ ਸਾਇਆ।
ਉਨ੍ਹਾਂ ਹਿੰਦੂ ਰਾਜਿਆਂ ਨੂੰ ਜਾ ਭੜਕਾਇਆ
ਅਤੇ ਅਨੰਦਪੁਰ ਸਾਹਿਬ ਤੇ ਹਮਲਾ ਕਰਵਾਇਆ।
ਸਿੱਖਾਂ, ਹਿੰਦੂ ਰਾਜਿਆਂ ਨੂੰ ਵਾਰੋ ਵਾਰੀ।
ਦਿੱਤੀ ਜੰਗ ਵਿੱਚ ਇਸ ਤਰ੍ਹਾਂ ਦੀ ਹਾਰ ਕਰਾਰੀ।
ਮਹਿੰਗੀ ਪੈ ਗਈ ਉਨ੍ਹਾਂ ਨੂੰ ਆਪਣੀ ਮੱਕਾਰੀ।
ਸਿੱਖਾਂ ਦੀ ਹਰ ਮੋਰਚੇ ਤੇ ਰਹੀ ਸਰਦਾਰੀ।
ਹੁੰਦੀ ਰਹੀ ਸੱਚ ਝੂਠ ਦੀ ਇਸ ਤਰ੍ਹਾਂ ਲੜਾਈ।
ਇਕ ਪਾਸੇ ਘੋਰ ਸਿਆਸਤਾਂ ਇਕ ਦਰ ਗੁਰਿਆਈ।
ਉਸ ਪਾਸੇ ਫੌਜ, ਸਮਾਨ ਦਾ ਕੋਈ ਅੰਤ ਨਹੀਂ ਭਾਈ।
ਤੇ ਬਿਨਾ ਢਾਲ ਤੋਂ ਲੜ ਰਹੇ ਨੇ ਸੰਤ ਸਿਪਾਹੀ।
ਜਦ ਸੁਣੇ ਸਿੰਘ ਜੁਝਾਰ ਨੇ ਵੀਰੇ ਦੇ ਸਾਕੇ।
ਉਸ ਚਰਨੀਂ ਜਾ ਦਸ਼ਮੇਸ਼ ਦੇ ਕਿਹਾ ਫ਼ਤਹਿ ਬੁਲਾ ਕੇ।
ਮੈਨੂੰ ਦਿਉ ਆਗਿਆ ਪਿਤਾ ਜੀ ਜੰਗ ਅੰਦਰ ਜਾ ਕੇ।
ਮੈਂ ਫ਼ਰਜ਼ ਨਿਭਾਵਾਂ ਆਪਣਾ ਜੋ ਬਣਿਆ ਆ ਕੇ।
ਇਹ ਸੁਣ ਕੇ ਅਰਜ਼ ਜੁਝਾਰ ਦੀ ਸਤਿਗੁਰ ਫਰਮਾਇਆ।
ਇਹ ਜੰਗ ਹੈ ਹੱਕ ਤੇ ਸੱਚ ਦੀ ਨਾ ਮੋਹ ਨਾ ਮਾਇਆ।
ਹੱਕ ਸੱਚ ਲਈ ਲੜਨ ਦਾ ਤੂੰ ਬੀੜਾ ਚਾਇਆ।
ਸਿਰ ਤੇਰੇ ਉੱਤੇ ਰਹੇਗਾ ਮੇਰੇ ਹੱਥ ਦਾ ਸਾਇਆ।
ਪਾਈਆਂ ਸਿੰਘ ਜੁਝਾਰ ਨੇ ਜੰਗ ਵਿੱਚ ਧਮਾਲਾਂ।
ਪਈਆਂ ਦੁਸ਼ਮਨ ਦੇ ਘਰੇ ਦਿਨ ਵਿੱਚ ਤਕਾਲਾਂ।
ਮੌਤ ਵਰਾਈ ਇਸ ਤਰ੍ਹਾਂ ਤਲਵਾਰਾਂ ਢਾਲਾਂ।
ਮਿੱਟੀ ਮਿੱਟੀ ਹੋ ਗਈਆਂ ਦੁਸ਼ਮਨ ਦੀਆਂ ਚਾਲਾਂ।
ਕੁਝ ਸੋਚ ਕੇ ਸਿੰਘ ਜੁਝਾਰ ਨੇ ਵਾਗ ਪਰਤਾਈ।
ਤੇ ਚਰਨੀਂ ਜਾ ਦਸ਼ਮੇਸ਼ ਦੇ ਫਿਰ ਫ਼ਤਿਹ ਬੁਲਾਈ।
ਆਵਾਜ਼ ਸੁਣੀ ਦਸ਼ਮੇਸ਼ ਨੇ ਤੇ ਨਜ਼ਰ ਉਠਾਈ।
ਇਕ ਪਤਲੀ ਰੰਗਤ ਰੋਹ ਦੀ ਨੈਣਾਂ ਵਿੱਚ ਆਈ।
ਤੇ ਬੋਲੇ ਗੁਰ ਦਸ਼ਮੇਸ਼ ਜੀ ਕਿਉਂ ਸਿੰਘ ਜਵਾਨਾ।
ਕਿਉਂ ਆਇਆ ਵਾਪਸ ਜੰਗ ਤੋਂ ਹੋ ਕੇ ਮਰਦਾਨਾ।
ਜੋ ਬਲਦੀ ਸ਼ਮਾਂ ਨੂੰ ਵੇਖ ਕੇ ਨਾ ਦੇ ਨਜ਼ਰਾਨਾ।
ਉਨੂੰ ਭੂੰਡ ਆਖਣਾ ਚਾਹੀਦਾ ਉਹ ਨਹੀਂ ਪਰਵਾਨਾ।
ਥੋਹੜਾ ਜਿਹਾ ਹੱਸ ਕੇ ਸਿੰਘ ਅਰਜ਼ ਗੁਜ਼ਾਰੀ।
ਨਾ ਮੈਂ ਡਰਿਆ ਮੌਤ ਤੋਂ ਨਾ ਜਾਨ ਪਿਆਰੀ।
ਨਾ ਹੀ ਆਇਆ ਨੱਸ ਕੇ ਨਾ ਬਾਜ਼ੀ ਹਾਰੀ।
ਨਾ ਹੀ ਭੁੱਖ ਨਾ ਤੇਹ ਤੋਂ ਵਾਰੀ ਸਰਦਾਰੀ।
ਨਾ ਹੀ ਅਣਖ ਦੀ ਧੌਣ ਤੇ ਫੇਰੀ ਹੈ ਆਰੀ।
ਆਇਆ ਸਾਂ ਮੈਂ ਵੇਖਣੇ ਤੈਨੂੰ ਬਲਕਾਰੀ।
ਕਿਤੇ ਪੁੱਤ ਅਜੀਤ ਦੇ ਹਿਜ਼ਰ ਦੀ ਖਾ ਸੱਟ ਕਰਾਰੀ।
ਤੂੰ ਦਸਰਥ ਵਾਂਗੂੰ ਛਾਲ ਤਾਂ ਨਹੀਂ ਮਹਿਲਾਂ ਤੋਂ ਮਾਰੀ।
ਧੰਨ ਸਿੱਖੀ ਧੰਨ ਸਿੱਖ ਹੈ ਸਤਿਗੁਰ ਫਰਮਾਇਆ।
ਹੁਣ ਮਿਠੇ ਫਲ ਹੈ ਦੇ ਰਿਹਾ ਜੋ ਬੂਟਾ ਲਾਇਆ।
ਫਿਰ ਦੇ ਕੇ ਉਸ ਨੂੰ ਥਾਪੜਾ ਜੰਗ ਵੱਲ ਪਰਤਾਇਆ।

ਜਾ ਤੈਨੂੰ 'ਜੀਤ' ਉਡੀਕਦਾ ਤੇਰਾ ਮਾਂ ਜਾਇਆ।
ਫਿਰ ਮੁੜਿਆ ਜੋਧਾ ਜੰਗ ਨੂੰ ਘੋੜੇ ਤੇ ਬਹਿ ਕੇ।
ਉਸ ਧੂੰ ਮਿਆਨੋਂ ਖਿੱਚ ਲਈ ਵਾਹਿਗੁਰੂ ਕਹਿ ਕੇ।
ਉਹਦੇ ਨੇਜ਼ੇ ਜਿਹਨੂੰ ਵਿੰਨ੍ਹਿਆ ਬੋਲਣ ਨੂੰ ਸਹਿਕੇ।
ਇਕ ਬਿਜਲੀ ਜਹੀ ਚਮਕ ਪਈ ਜਦ ਖੰਡੇ ਠਹਿਕੇ।
ਉਹਦੇ ਚੱਕਰਾਂ ਦੇ ਥੀਂ ਧੜਾਂ ਤੋਂ ਸਿਰ ਡਿਗਦੇ ਲਹਿ ਕੇ।
ਜਿਉਂ ਟੁੱਟ ਪਏ ਵੰਗ ਮੁਟਿਆਰ ਦੀ ਗਜਰੇ ਸੰਗ ਖਹਿ ਕੇ।
ਜੰਗ ਵਿੱਚ ਹੈ ਸੂਰਾ ਲੜ ਰਿਹਾ ਪਾ ਪਾ ਵਲਾਵੇਂ।
ਉਹ ਇਉਂ ਪੈਂਤੜਾ ਬਦਲਦਾ ਜਿੱਦਾਂ ਪਰਛਾਵੇਂ।
ਇਕ ਪੇਚ ਪੱਗ ਦਾ ਆ ਗਿਆ ਉੱਡੀ ਅੱਖਾਂ ਸਾਹਵੇਂ।
ਤੇ ਇਉਂ ਸ਼ਹੀਦੀ ਪਾ ਗਿਆ ਜੱਸ ਦੁਨੀਆ ਗਾਵੇ।

***94170-91668***

---- 0 ----

*ਵਿਸ਼ਵ ਭਾਈਚਾਰੇ ਦਾ ਆਧਾਰ*

## ਸ਼ਬਦ ਗੁਰੂ ਨਾਨਕ

***ਇੰਜੀ: ਜਸਵੰਤ ਸਿੰਘ***

'ਸ਼ਬਦ ਗੁਰੂ' ਦੀ ਨੀਂਹ, ਨਾਨਕ ਆਪ ਰੱਖੀ,
'ਸ਼ਬਦ ਗੁਰੂ' ਹੀ ਸਾਰੇ ਸੰਸਾਰ ਵਸਦਾ।
ਸਾਰੇ ਧਰਮਾਂ ਦੇ ਸਾਂਝ ਦੀ ਕਰੇ ਰਖ਼ਸ਼ਾ,
ਤਾਂਹੀਉ ਇਸ ਅੰਦਰ ਸਿਰਜਣਹਾਰ ਵਸਦਾ।
ਕਿਸੇ ਇੱਕ ਦੀ ਮਾਲਕੀ ਕੌਣ ਕਹਿੰਦਾ,
ਇਹਦੇ ਵਿੱਚ ਤਾਂ ਸਾਰਾ ਸੰਸਾਰ ਵਸਦਾ।
ਭਗਤਾਂ-ਭੱਟਾਂ ਦੀ ਬਾਣੀ ਇਹ ਸਾਖ ਭਰਦੀ,
ਇਸ ਵਿੱਚ ਖਲਕਤ ਦਾ ਖ਼ਾਲਕ ਕਰਤਾਰ ਵਸਦਾ।
ਇੱਕ ਦੂਜੇ ਦਾ ਆਓ ਸਤਿਕਾਰ ਕਰੀਏ,
ਵਿਸ਼ਵ ਭਾਈਚਾਰਾ ਲੋੜ ਸੰਸਾਰ ਦੀ ਏ।
ਨਫ਼ਰਤ ਕਰਦਿਆਂ ਨਫ਼ਰਤ ਵਧੀ ਜਾਂਦੀ,
ਨਫ਼ਰਤ ਛੱਡਣਾ ਹੀ ਗੱਲ ਪਿਆਰ ਦੀ ਏ।
ਸਾਰੀ ਖਲਕਤ ਦੇ ਨਾਲ ਪਿਆਰ ਕਰੀਏ,
ਸਿਖਿਆ ਨਾਨਕ ਦੀ ਸੱਚੇ ਨਿਰੰਕਾਰ ਦੀ ਏ।
ਸਾਰੇ ਦੇਸ਼ਾਂ ਦਾ ਬਣੇ ਜੇ ਭਾਈਚਾਰਾ,
ਖੁਸ਼ੀ ਸਾਰਿਆਂ ਦੇ [illegible]4221

## ਕਿਹੋ ਜਿਹੀ ਹਵਾ

***ਅਵਤਾਰ ਸਿੰਘ ਮਹਿਤਪੁਰੀ***

ਕਿਹੋ ਜਿਹੀ ਪੰਜਾਬ ਵਿੱਚ ਹਵਾ ਵੱਗ ਗਈ।
ਨਸ਼ਿਆਂ ਦੀ ਭੈੜੀ ਜਿਹੀ ਹੈ ਲੱਤ ਲੱਗ ਗਈ।
ਪੰਜ ਦਰਿਆਵਾਂ 'ਤੇ ਅਸੀਂ ਬੜਾ ਮਾਣ ਕਰਦੇ।
ਛੇਵਾਂ ਦਰਿਆ ਨਸ਼ਿਆਂ ਦਾ ਕਹਿਣੋ ਡਰਦੇ।
ਸਾਡੀ ਤਾਂ ਜੁਆਨੀ ਨਸ਼ਿਆਂ ਨੇ ਖਾ ਲਈ।
ਸਮੈਕ ਅਤੇ ਟੀਕਿਆਂ ਨੇ ਕਾਠੀ ਪਾ ਲਈ।
ਕੁੜੀਆਂ ਵੀ ਇਕ ਪੈਰ ਹੋਰ ਅੱਗੇ ਵਧੀਆਂ।
ਨਸ਼ਿਆਂ ਦੇ ਟੀਕੇ ਆਪੂੰ ਲਾਉਣ ਲੱਗੀਆਂ।
ਸੇਹ ਦਾ ਤੱਕਲਾ ਹੈ ਕੋਈ ਇੱਥੇ ਗੱਡ ਗਿਆ।
ਵਿਹੜੇ ਸਾਡੇ ਲਹੂਆਂ ਦੀ ਗਾਗਰ ਛੱਡ ਗਿਆ।
ਨਸ਼ਿਆਂ ਦਾ ਵੀਰੋ ਤੁਸੀਂ ਖਹਿੜਾ ਛੱਡ ਦਿਓ।
ਭੈੜੀ ਜਿਹੀ ਬਿਮਾਰੀ ਦਾ ਤਾਂ ਜੂੜ ਵੱਢ ਦਿਓ।
ਬਾਣੀ ਪੜ੍ਹੋ, ਸੁਣੋ ਨਿੱਤ ਦਾ ਹੈ ਨੇਮ ਕਰ ਲਓ।
ਗੁਰੂ ਗ੍ਰੰਥ ਸਾਹਿਬ ਵਿੱਚ ਤੁਸੀਂ ਧਿਆਨ ਧਰ ਲਓ।

---- 0 ----

**ਪਾਠਕਾਂ/ਲੇਖਕਾਂ ਨੂੰ ਸੂਚਿਤ ਕੀਤਾ ਜਾਂਦਾ ਹੈ ਕਿ ਆਪਣੀਆਂ ਰਚਨਾਵਾਂ E-Mail: bhaiditsinghpatrikachd@gmail.com 'ਤੇ ਭੇਜਣ।**

---- 0 ----

ਪਿਸ਼ਾਵਰ ਦੇ ਸ਼ਹੀਦ ਹੋਏ ਸਕੂਲੀ ਬੱਚਿਆਂ ਨੂੰ ਸਮਰਪਿਤ

# ਮਾਰਨਾ ਮਾਸੂਮਾਂ ਨੂੰ ਕਿਥੋਂ ਦਾ ਦਸਤੂਰ

ਸੁਰਜੀਤ 'ਦੇਵਲ'

ਹੋਇਆ ਨਿੱਕੇ ਬਾਲਾਂ ਦਾ ਪਿਸ਼ਾਵਰ 'ਚ ਘਾਣ।
ਤਾਲਿਬਾਨੀਆਂ ਨੇ ਲਈ ਬੱਚਿਆਂ ਦੀ ਜਾਨ।
ਗੋਲੀਆਂ ਦੇ ਨਾਲ ਭੁੰਨੇ ਬੱਚੇ ਬੇ-ਕਸੂਰ।
ਮਾਰਨਾ ਮਾਸੂਮਾਂ ਨੂੰ ਕਿੱਥੋਂ ਦਾ ਦਸਤੂਰ ?

ਮਮਤਾ ਦੇ ਅੰਮ੍ਰਿਤ ਥੀਂ ਰਜਾ ਕੇ ਲਾਡਲੇ।
ਮਾਵਾਂ ਸੀ ਸਕੂਲ ਤੋਰੇ ਸਜਾ ਕੇ ਲਾਡਲੇ।
ਮਾਪਿਆਂ ਦੇ ਸੁਪਨੇ ਹੋ ਗਏ ਚੂਰ-ਚੂਰ।
ਮਾਰਨਾ ਮਾਸੂਮਾਂ ਨੂੰ ..................।

ਮੌਤ ਮੂਹਰੇ ਬਾਲ ਰਹੇ ਬਹੁੜੀਆਂ ਸੀ ਪਾ।
ਬਹੁੜਿਆ ਖੁਦਾ ਦਾ ਕੋਈ ਫ਼ਰਿਸਤਾ ਨਾ ਆ।
ਮੁੜ ਕੇ ਨਾ ਆਉਣੇ ਉਹ ਤਾਂ ਲੰਘੇ ਬੜੀ ਦੂਰ।
ਮਾਰਨਾ ਮਾਸੂਮਾਂ ਨੂੰ ..................।

ਅੱਧ ਖਿੜੀਆਂ ਸੀ ਉਹ ਕੋਮਲ ਕਲੀਆਂ।
ਦਰਿਸ਼ਤ ਗਰਦਾਂ ਨੇ ਸੀ ਜੋ ਜਾ ਕੇ ਵਲੀਆਂ।
ਜ਼ਾਲਮਾਂ ਦੇ ਦਿਲੋਂ ਹੋਇਆ ਰਹਿਮ ਕਫ਼ੂਰ।
ਮਾਰਨਾ ਮਾਸੂਮਾਂ ਨੂੰ ..................।

ਬਾਲਾਂ ਦਾ ਵਿਛੋੜਾ 'ਦੇਵਲ' ਜਾਏ ਨਾ ਜਰਿਆ।
ਨੈਣਾਂ ਵਿੱਚ ਤੀਰ ਦੁਨੀਆਂ ਦੇ ਭਰਿਆ।
ਰੱਬਾ ਤੇਰੀ ਖੇਡ ਇਹ ਨਾ ਸਾਨੂੰ ਮਨਜ਼ੂਰ।
ਮਾਰਨਾ ਮਾਸੂਮਾਂ ਨੂੰ ..................।

*92563-67202*

---- 0 ----

# ਤੂੰ ਹੱਸ ਖੇਡ ਕੱਟ ਲੈ...

ਜਰਨੈਲ ਸਿੰਘ 'ਹਸਨਪੁਰੀ'

ਇਕ ਪਲ ਜਿੰਦਗੀ ਦਾ, ਨਹੀਂ ਇਥੇ ਇਤਬਾਰ।
ਤੂੰ ਹੱਸ ਖੇਡ ਕੱਟ ਲੈ, ਜੋ ਮਿਲੇ ਨੇ ਦਿਨ ਚਾਰ।

ਵੇਖ-ਵੇਖ ਮਾੜਿਆਂ ਨੂੰ, ਵੱਟੀ ਜਾਵੇਂ ਘੂਰੀਆਂ।
ਰੱਬ ਦਿਆਂ ਜੀਵਾਂ ਤੋਂ, ਬਣਾ ਕੇ ਰੱਖੇਂ ਦੂਰੀਆਂ।
ਦਿੱਤੀ ਰੱਬ ਨੇ ਜੋ ਦੇਹੀ, ਕਰੇਂ ਇਹਦਾ ਹੰਕਾਰ।
ਤੂੰ ਹੱਸ ਖੇਡ ਕੱਟ ਲੈ ..................।

ਘੱਲਿਆ ਹੈ ਉਹਨੇ, ਅਤੇ ਸੱਦੇ ਉੱਠ ਜਾਵੇਂਗਾ।
ਜੇ ਜੱਪਿਆ ਨਾ ਨਾਮ, ਫੇਰ ਪਿਛੋਂ ਪਛਤਾਵੇਂਗਾ।
ਰੱਬ ਨਾਲ ਕੀਤਾ ਸੀ ਤੈਂ, ਆਪ ਇਕਰਾਰ।
ਤੂੰ ਹੱਸ ਖੇਡ ਕੱਟ ਲੈ ..................।

ਮਿਲੀ ਸੁਆਸਾਂ ਦੀ ਜੋ ਪੂੰਜੀ, ਇਹ ਵਿਰਥੀ ਨਾ ਜਾਵੇ।
ਹੈ ਗੁਰਾਂ ਦੀ ਜੋ ਬਾਣੀ, ਤੈਨੂੰ ਇਹੋ ਸਮਝਾਵੇ।
ਇਹ ਤੱਪਦੇ ਦਿਲਾਂ ਨੂੰ, ਦਿੰਦੀ ਪਲ ਵਿੱਚ ਠਾਰ।
ਤੂੰ ਹੱਸ ਖੇਡ ਕੱਟ ਲੈ ..................।

ਮਾਇਆਂ ਦੇ ਚੱਕਰ ਵਿਚੋਂ, ਕੱਢ ਲੈ ਤੂੰ ਮਨ ਨੂੰ।
ਐਵੇਂ ਹੀ ਸ਼ਿੰਗਾਰੀ ਜਾਵੇਂ, ਝੂਠੇ ਇਹ ਤਨ ਨੂੰ।
'ਹਸਨਪੁਰੀ' ਪਲ-ਪਲ ਯਾਦ ਕਰ ਸੱਚਾ ਕਰਤਾਰ।
ਤੂੰ ਹੱਸ ਖੇਡ ਕੱਟ ਲੈ, ਜੋ ਮਿਲੇ ਨੇ ਦਿਨ ਚਾਰ।

*98152-87535*

---- 0 ----

## ਅਣਖੀ ਧੀ

*ਰਾਜ ਜਖਮੀ*

ਮੇਰੇ ਦੇਸ਼ ਦੇ ਵਾਸੀਓ ! ਕਰੋ ਧੀ ਦੀ ਤੁਸੀਂ ਪਹਿਚਾਨ।
ਇਹ ਪੁੱਤ ਤੋਂ ਕੋਈ ਘਟ ਨਾ, ਕਰੇ ਦੇਸ਼ ਲਈ ਜਿੰਦ ਕੁਰਬਾਨ।
ਜੇ ਪੁੱਤ ਹੈ ਬਹੁਤ ਮਿਹਨਤੀ, ਤਾਂ ਧੀ ਵੀ ਕਿਹੜਾ ਘੱਟ।
ਹਰ ਸਫਲਤਾ ਪ੍ਰਾਪਤ ਕਰਨ ਲਈ, ਉਹ ਵੀ ਪੂਰਾ ਕਰਦੀ ਹੱਠ।
ਚੰਗੀ ਧੀ ਪਿਓ ਦੀ ਪੱਗ ਨੂੰ ਕਦੇ ਨਾ ਲਾਵੇ ਦਾਗ।
ਫਿਰ ਭਲਾ ਕਿਉਂ ਨਾ ਜਾਗਣ, ਉਸ ਦੇ ਚੰਗੇ ਭਾਗ।
ਉਚ ਸਿੱਖਿਆ ਪ੍ਰਾਪਤ ਕਰਨ ਲਈ, ਉਹ ਲਾਉਂਦੀ ਪੂਰੀ ਵਾਹ।
ਮੰਜ਼ਲ ਤੇ ਉਹ ਪਹੁੰਚ ਕੇ ਤਾਹੀਉਂ ਫਿਰ ਲੈਂਦੀ, ਸੁੱਖ ਦਾ ਸਾਹ।
ਪੁੱਤ ਨੂੰ ਸਿਆਣਾ ਸਮਝਦੇ, ਮੈਂ ਵੀ ਘੱਟ ਸਿਆਣੀ ਨਾ।
ਆਪਣੀ-ਜ਼ਿੰਮੇਵਾਰੀ ਨੂੰ, ਕਦੇ ਔਖ ਮੈਂ ਜਾਣੀ ਨਾ।
ਜੈ ਜਵਾਨ, ਜੈ ਕਿਸਾਨ ਦੇ ਉਹ ਵੀ ਪੂਰੇ ਕਰਦੀ ਫਰਜ਼।
ਸਿਰ 'ਤੇ ਜੋ ਲਹਿ ਜਾਏ, ਦੇਸ਼ ਆਪਣੇ ਦਾ ਕਰਜ਼।
ਮੈਨੂੰ ਗੁੜ੍ਹਤੀ ਭਾਗੋ ਮਾਂ ਦੀ, ਮੈਂ ਦੀਪ ਸਿੰਘ ਦੀ ਧੀ,
ਰੱਖਾਂ ਹੌਂਸਲੇ ਬਹੁਤੇ ਬੁਲੰਦ ਮੈਂ, ਮੈਥੋਂ ਹੋ ਸਕਦਾ ਨਹੀਂ ਕੀ?
ਮਾਂ ਬੋਲੀ ਪੰਜਾਬੀ ਮੈਂ ਬੋਲਦੀ, ਕਰਦੀ ਹੋਰਾਂ ਦਾ ਸਤਿਕਾਰ।
ਮੈਂ ਪਹਿਰਾਵਾ ਪੰਜਾਬੀ ਪਹਿਨਦੀ, ਮੈਂ ਅਣਖਣੀ ਪੰਜਾਬਣ ਨਾਰ।
ਬੀ ਅਣਖ ਦਾ ਸ਼ਹੀਦਾਂ ਜੋ ਬੀਜਿਆ, ਮੈਂ ਉਸ ਦੀ ਕਰਾਂ ਸੰਭਾਲ।
ਮੈਂ ਰੱਬ ਤੋਂ ਇਹੋ ਮੰਗਦੀ, ਰਹੇ ਦੇਸ਼ ਮੇਰਾ ਖੁਸ਼ਹਾਲ।

---- 0 ----

## ਅੱਜ ਕੱਲ ਦੇ ਲੇਖਕ

*ਜਤਿੰਦਰ ਸਿੰਘ ਬੀਬੀਪੁਰ*

ਭੋਲੇ ਭਾਲੇ ਜੱਟਾਂ ਨੂੰ, ਗੀਤਾਂ 'ਚ ਲੜਾਕੇ ਬਣਾਉਂਦੇ ਨੇ।
ਬੰਦਾ ਮਾਰਨ ਨੂੰ ਜੀ ਕਰਦਾ, ਗਾਇਕ ਗੀਤ ਗਾਉਂਦੇ ਨੇ।
ਧੱਕੇ ਨਾਲ ਹਥਿਆਰ ਹੱਥਾਂ 'ਚ ਫੜਾਈ ਜਾਂਦੇ ਨੇ।
ਅੱਜ ਕੱਲ੍ਹ ਦੇ ਲੇਖਕ, ਧੂੜ 'ਚ ਟੱਟੂ ਭਜਾਈ ਜਾਂਦੇ ਨੇ।

ਕਾਲਜ ਦੇ ਵਿੱਚ ਪੜ੍ਹਦੇ, ਜਿਨ੍ਹੇ ਵੀ ਕੁੜੀਆਂ ਮੁੰਡੇ ਨੇ।
ਸ਼ਾਇਰ ਦੀ ਨਿਗ੍ਹਾ ਵਿੱਚ, ਸਾਰੇ ਆਸ਼ਕ ਹੀ ਹੁੰਦੇ ਨੇ।
ਇੱਜਤ ਆਪਣੀ ਦੇ ਆਪੇ ਲੀੜੇ ਲਾਹੀ ਜਾਂਦੇ ਨੇ।
ਅੱਜ ਕੱਲ੍ਹ ਦੇ ਲੇਖਕ .................. ।

ਸੜਕ 'ਤੇ ਜਾਂਦੀ ਕੁੜੀ ਨੂੰ, ਅੱਗ ਜਾਂਦੀ ਦੱਸਦੇ ਨੇ।
ਪਟੋਲਾ ਕਹਿ ਕੇ ਉਸ ਉੱਤੇ, ਵਿਅੰਗ ਪਏ ਕੱਸਦੇ ਨੇ।
ਆਪਣੀਆਂ ਮਾਵਾਂ-ਭੈਣਾਂ 'ਤੇ ਤਵੇ ਲਾਈ ਜਾਂਦੇ ਨੇ।
ਅੱਜ ਕੱਲ੍ਹ ਦੇ ਲੇਖਕ .................. ।

ਕਈ 'ਜਤਿੰਦਰ' ਵਰਗੇ ਲੇਖਕ,'ਪ੍ਰਧਾਨ ਜੀ' ਕਹਾਉਂਦੇ ਨੇ।
ਪੰਜ ਸੱਤ ਬੰਦੇ ਨਾਲ ਲਾ ਕੇ, ਸਾਹਿਤ ਸਭਾ ਬਣਾਉਂਦੇ ਨੇ।
ਬਸ ਏਨੇ ਵਿੱਚ ਹੀ ਆਪਣਾ ਨਾ ਬਣਾਈ ਜਾਂਦੇ ਨੇ।
ਅੱਜ ਕੱਲ੍ਹ ਦੇ ਲੇਖਕ .................. ।

*97801-79140*

**ਕਹੁ ਸੂਰੀ ਜੋ ਬਾਰਾਂ ਜਾਏ। ਕਿਆ ਉਹ ਸਰਵਰ ਪੀਰ ਮਨਾਏ ?**
**ਫਿਰ ਮੁਰਗੀ ਦੇ ਗਿਣ ਲੈ ਆਂਡੇ । ਦੇ ਕੇ ਭਰ ਦੇਂਦੀ ਹੈ ਭਾਂਡੇ।**
**ਇਹ ਜੋ ਕੁੱਤੀ ਸੂਈ ਕੱਲ। ਬੈਠੀ ਹੈ ਘਰ ਤੇਰਾ ਮੱਲ।**
**ਬੱਚੇ ਸੱਤ ਜੋ ਏਸ ਨਿਕਾਲੇ। ਗਈ ਕਦੀ ਸਰਵਰ ਦੇ ਚਾਲੇ ?**

*ਭਾਈ ਦਿੱਤ ਸਿੰਘ ਜੀ ਗਿਆਨੀ*

# "ਆਜਾ ਵੀਰਾ ਆਜਾ ਵੀਰਾ, ਊੜਾ ਐੜਾ ਪੜ੍ਹ"

*ਬਲਬੀਰ ਸਿੰਘ 'ਬੇਲੀ'*

ਮਾਂ ਬੋਲੀ ਪੰਜਾਬੀ ਤੋਂ ਨਾ ਆਨਾ ਕਾਨੀ ਕਰ।
ਆਜਾ ਵੀਰਾ, ਆਜਾ ਵੀਰਾ ਊੜਾ ਐੜਾ ਪੜ੍ਹ।
ਆਜਾ ਵੀਰਾ, ਆਜਾ ਵੀਰਾ, ਊੜਾ ਐੜਾ ਪੜ੍ਹ।

ਊੜੇ ਨਾਲ ਚੇਤਾ ਆਵੇ ਇਕ ਓਂਕਾਰ ਦਾ।
ਅੰਮ੍ਰਿਤ ਵੇਲੇ ਉੱਠ ਐੜਾ ਹੈ ਪੁਕਾਰਦਾ।
ਈੜੀ ਆਖੇ ਜੱਪ ਕਰ ਇਕੋ ਕਰਤਾਰ ਦਾ।
ਸਸਾ ਆਖੇ ਸਭ ਵਿੱਚ ਵਾਸਾ ਸਿਰਜਣਹਾਰ ਦਾ।
ਹਾਹਾ ਆਖੇ ਹਰਿ ਦੇ ਹੀ ਬੇੜੇ ਵਿੱਚ ਚੜ੍ਹ।
ਆਜਾ ਵੀਰਾ............

ਕੱਕਾ ਕਹੇ ਕ੍ਰੋਧ ਵਿਚੋਂ ਕੀ ਹੈ ਕੋਈ ਖੱਟਦਾ।
ਖਿਮਾ ਕਰ ਖਖਾ ਕਹੇ ਕਲੇਸ਼ ਪਰੇ ਹੱਟਦਾ।
ਗਗਾ ਕਹੇ ਗਰਬ ਸਦਾ ਰੱਬ ਨਾਲੋਂ ਕੱਟਦਾ।
ਘਘਾ ਆਖੇ ਘਾਲ ਕਰ ਰਿਜ਼ਕ ਨਾ ਘੱਟਦਾ।
ਙਙਾ ਆਖੇ ਙਿਆਨ ਦੀਆਂ ਪੌੜੀਆਂ ਤੇ ਚੜ੍ਹ।
ਆਜਾ ਵੀਰਾ............

ਚੱਚਾ ਆਖੇ ਚੋਰ ਦੀ ਨਾ ਹਾਮੀ ਕਦੇ ਭਰੀਏ।
ਛਛਾ ਆਖੇ ਛੱਲ ਦੀ ਪੜ੍ਹਾਈ ਨਾ ਕਦੇ ਪੜ੍ਹੀਏ।
ਜੱਜਾ ਆਖੇ ਜੋਤ ਜਾਣੋ ਜਾਤਾਂ 'ਚ ਨਾ ਵੜੀਏ।
ਝੱਝਾ ਆਖੇ ਸੱਚ ਦਾ ਹੈ ਝੰਡਾ ਉੱਚਾ ਕਰੀਏ।
ਞਞਾ ਆਖੇ ਞਤਨ ਕਰ ਝੂਠੇ ਅੱਗੇ ਅੜ੍ਹ।
ਆਜਾ ਵੀਰਾ............

ਟੈਂਕਾ ਆਖੇ ਟਾਕਰਾ ਜ਼ੁਲਮ ਨਾਲ ਕਰਨਾ।
ਜ਼ਾਲਮਾਂ ਦੇ ਅੱਗੇ ਨਾ ਹੈ ਠਠਾ ਆਖੇ ਠਰਨਾ।
ਡਡਾ ਆਖੇ ਰੱਬ ਬਿਨਾ ਕਿਸੇ ਤੋਂ ਨਾ ਡਰਨਾ।
ਢਢਾ ਆਖੇ ਢੋਂਗੀਆਂ ਦੇ ਢਹੇ ਨਹੀਂ ਚੜ੍ਹਨਾ।
ਣਾਣਾ ਆਖੇ ਣਾਮ ਦੀ ਖ਼ੁਮਾਰੀ ਜਾਏ ਚੜ੍ਹ।
ਆਜਾ ਵੀਰਾ............

ਤੱਤਾ ਆਖੇ ਤਿਆਗ ਪਰਾਂ ਨਿੰਦਿਆ ਪਰਾਈ ਨੂੰ।
ਥਥਾ ਆਖੇ ਥੰਮ ਮਨ ਨਸ਼ੇ 'ਚ ਨਾ ਲਾਈਂ ਤੂੰ।
ਦਦਾ ਆਖੇ ਦਾਤਾ ਇੱਕੋ ਹੋਰ ਨਾ ਬਣਾਈ ਤੂੰ।
ਧੀਰਜ ਨੂੰ ਧਧਾ ਆਖੇ ਦਿਲ 'ਚ ਵਸਾਈਂ ਤੂੰ।
ਨਨਾ ਆਖੇ ਨਫਰਤ ਕਦੇ ਵੀ ਨਾ ਕਰ।
ਆਜਾ ਵੀਰਾ............

ਪਪਾ ਆਖੇ ਪਰ ਨਾਰੀ ਕਦੇ ਵੀ ਨਾ ਤੱਕੀਏ।
ਫਫਾ ਆਖੇ ਫੂਕ ਨਾ ਬਿਗਾਨਿਆਂ ਦੀ ਛੱਕੀਏ।
ਬਬਾ ਆਖੇ ਬੋਲ-ਬਾਲਾ ਸੱਚਾ-ਸੁੱਚਾ ਰੱਖੀਏ।
ਭਭਾ ਆਖੇ ਭਰਮਾਂ ਤੋਂ ਲੱਖ ਵਾਰੀ ਬੱਚੀਏ।
ਮਮਾ ਆਖੇ ਗੁਰੂ ਵਾਲੀ ਮੱਤ ਤੂੰ ਫੜ੍ਹ।
ਆਜਾ ਵੀਰਾ............

ਯਯਾ ਆਖੇ ਯਾਰੀ ਪਾ ਗਦਾਰੀ ਨਹੀਂ ਹੈ ਕਰਨੀ।
ਰਾਰਾ ਆਖੇ ਰੋਂਦਿਆਂ ਦੀ ਬਾਂਹ ਸਦਾ ਫੜਣੀ।
ਲਲਾ ਆਖੇ ਲੋਭੀ ਬਣ ਜੇਬ ਨਾ ਹੈ ਭਰਨੀ।
ਵਵਾ ਆਖੇ ਵਾਹ-ਵਾਹ ਗੁਰੂ ਦੀ ਹੈ ਕਰਨੀ।
ੜਾੜਾ ਆਖੇ 'ਬੇਲੀ' ਤੂੰ ਨਾ ੜਤਕਾਂ 'ਚ ਸੜ੍ਹ।
ਆਜਾ ਵੀਰਾ, ਆਜਾ ਵੀਰਾ, ਊੜਾ ਐੜਾ ਪੜ੍ਹ।

***7696357646***

— 0 —

## ਆਓ ਸੋਚ ਬਦਲੀਏ

*ਬਹਾਦਰ ਸਿੰਘ ਗੋਸਲ*

ਆਓ ਚੱਲੀਏ, ਸੋਚ ਬਦਲਣ ਲਈ,
ਨਿਕਲ ਚੱਲੀਏ ਪਿੰਡਾਂ ਵਿੱਚ ਦੂਰ।
ਮੰਨਿਆ ਕੁਝ ਗਰੀਬੀ, ਥੋੜੀ,
ਲਿਖਣ-ਪੜ੍ਹਨ ਤੋਂ ਥੋੜੀ ਦੂਰ।
ਭਰੂਣ ਹੱਤਿਆ ਜਿਹਾ ਪਾਪ ਨੇ ਕਰਦੇ,
ਪਤਾ ਨਹੀਂ ਕਿਹੜੀ ਗੱਲੋਂ ਮਜ਼ਬੂਰ ?
ਕੁੜੀਆਂ ਪਿੰਡਾਂ ਵਿੱਚ ਘਟਦੀਆਂ ਜਾਵਣ,
ਤਾਂਹੀਓ ਨਾ ਲੱਭਦੇ, ਤ੍ਰਿੰਝਣਾਂ ਵਿੱਚ ਪੂਰ।
ਨਾ ਪਿੱਪਲਾਂ ਤੇ ਪੀਘਾਂ ਲੱਭਣ,
ਜਦੋਂ ਵੀ ਪੈਂਦੀ ਸਾਵਣ ਦੀ ਭੂਰ।
ਉਂਝ ਮੁੰਡੇ ਲਈ ਦੁਹਲਣ ਲੱਭਦੇ,
ਕਿੱਥੋਂ ਲੱਭੋਗੇ ਸੋਹਣੀ ਹੂਰ ?
ਸਦੀਆਂ ਪੁਰਾਣੀ ਸੋਚ ਜਿਹਨਾਂ ਦੀ,
ਦੇਣੀ ਪਊ ਸਿੱਖਿਆ ਭਰਪੂਰ।
ਦੱਸਣਾ ਪਊ ਅਨਪੜ੍ਹ ਲੋਕਾਂ ਤਾਈਂ,
ਕੁੜੀ ਵੀ ਹੁੰਦੀ ਰੱਬ ਦਾ ਨੂਰ।
ਦਾਜ ਲੋਭੀਆਂ ਤਾਈਂ ਸਮਝਾਈਏ,
ਕੋਈ ਮਰੇ ਨਾ ਵਹੁਟੀ ਬੇਕਸੂਰ।
'ਗੋਸਲ' ਉਨ੍ਹਾਂ ਪਿੰਡਾਂ ਦੀ,
ਖ਼ਬਰ ਵੀ ਲਈਏ,
ਕੁੜੀ-ਮਾਰ ਲਈ ਜੋ ਮਸ਼ਹੂਰ।

*9664389585*

----- 0 -----

## ਵਾਹਿਗੁਰੂ ਗੁਰਮੰਤ ਹੈ ਜਪਿ ਹਉਮੈ ਖੋਈ

*ਭਾਈ ਗੁਰਦਾਸ ਜੀ, ਵਾਰ 13, ਪਉੜੀ 2*

## ਜਲੌ ਤੇਰਾ ਵਿਲੱਖਣ ਹੋਵੇ...

*ਅੰਮ੍ਰਿਤਪਾਲ ਸਿੰਘ ਸ਼ੈਦਾ*

ਜਲੌ ਤੇਰਾ ਵਿਲੱਖਣ ਹੋਵੇ ਇਸ ਵੇਰ ਐ ਨਵ-ਵਰ੍ਹਿਆ
ਤਿਰਾ ਦੈਵੀ ਸੁਹੱਪਣ ਹੋਵੇ ਇਸ ਵੇਰਾਂ ਐ ਨਵ-ਵਰ੍ਹਿਆ

ਮਨੁੱਖਤਾ ਹੋ ਕੇ ਉੱਚੀ-ਸੁੱਚੀ ਉੱਭਰੇ ਕਾਸ਼! ਇਸ ਵੇਰਾਂ
ਪਰਸਪਰ ਸਾਂਝ ਦੀ ਇਕ ਲਹਿਰ ਉੱਸਰੇ, ਕਾਸ਼! ਇਸ ਵੇਰਾਂ
ਸੁਚੱਜੀ ਚੇਤਨਾ ਦੀ ਫਸਲ ਨਿੱਸਰੇ, ਕਾਸ਼! ਇਸ ਵੇਰਾਂ

ਖੁਸ਼ੀ ਵਿੱਚ ਖੀਵਾ ਕਣ-ਕਣ ਹੋਵੇ ਇਸ ਵੇਰਾਂ ਐ ਨਵ-ਵਰ੍ਹਿਆਂ
ਜਲੌ ਤੇਰਾ ਵਿਲੱਖਣ ਹੋਵੇ ਇਸ ਵੇਰਾਂ ਐ ਨਵ-ਵਰ੍ਹਿਆ

ਜਨੂਨੀ ਸੋਚਣੀ ਦੇ ਨੇਰ੍ਹਿਆਂ ਨੂੰ ਰੌਸ਼ਨੀ ਬਖਸ਼ੀਂ
ਲਹੂ ਵਿੱਚ ਲਿਬੜੀਆਂ ਸੱਧਰਾਂ ਨੂੰ ਇੱਕ ਸ਼ੀਤਲ ਨਦੀ ਬਖਸ਼ੀਂ
ਵਿਸ਼ੈਲੀ ਜ਼ਿੰਦਗੀ ਨਾਲੋਂ ਤਾਂ ਚੰਗੈ ਬੇਖੁਦੀ ਬਖਸ਼ੀਂ

ਨਵਾਂ ਜੀਵਨ ਦਾ ਦਰਪਣ ਹੋਵੇ ਇਸ ਵੇਰਾਂ ਐ ਨਵ-ਵਰ੍ਹਿਆ
ਜਲੌ ਤੇਰਾ ਵਿਲੱਖਣ ਹੋਵੇ ਇਸ ਵੇਰਾਂ ਐ ਨਵ-ਵਰ੍ਹਿਆ

ਤਿੜਕਦੇ ਰਿਸ਼ਤੇ ਟੁੱਟਣ ਤੋਂ ਬਚਾਵੀਂ, ਹੋ ਸਕੇ ਜੇਕਰ
ਸਿਸਕਦੇ ਜਜ਼ਬਿਆਂ ਦਾ ਦਰਦ ਵੰਡੀਂ ਹੋ ਸਕੇ ਜੇਕਰ
ਭਟਕਦੇ ਜੀਵਨਾਂ ਨੂੰ ਸੇਧ ਦੇਵੀਂ, ਹੋ ਸਕੇ ਜੇਕਰ

ਹਰਿੱਕ ਮੱਥੇ 'ਚ ਚਾਨਣ ਹੋਵੇ ਇਸ ਵੇਰਾਂ ਐ ਨਵ-ਵਰ੍ਹਿਆ
ਜਲੌ ਤੇਰਾ ਵਿਲੱਖਣ ਹੋਵੇ ਇਸ ਵੇਰਾਂ ਐ ਨਵ-ਵਰ੍ਹਿਆ

ਅਗਨ ਦੀ ਖੇਡ ਤੋਂ ਤੋਬਾ ਕਰੇ ਦੁਨੀਆ, ਕਰੀਂ ਕੋਸ਼ਿਸ਼
ਨ ਹੋਵੇ ਫੇਰ ਤੋਂ ਵਿਉਪਾਰ ਲਾਸ਼ਾਂ ਦਾ, ਕਰੀਂ ਕੋਸ਼ਿਸ਼
ਹਕੀਕਤ ਵਿੱਚ ਬਦਲ ਜਾਵੇ ਮਿਰਾ ਸੁਫਨਾ, ਕਰੀਂ ਕੋਸ਼ਿਸ਼

ਕਿਸੇ ਮਨ ਵਿੱਚ ਨਾ ਰਾਵਣ ਹੋਵੇ ਇਸ ਵੇਰਾਂ ਐ

*9855232575*

---- 0 ----

Registration No. R.N.I. CHAPUN/2010/33423, P.O. REGD. No CHD/144/2014-16 Posted at M.B.U. CHD

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼



ਕ੍ਰਿਤ ਗਿਆਨੀ ਦਿੱਤ ਸਿੰਘ






ਸੰਪਾਦਕ: ਡਾ: ਇੰਦਰਜੀਤ ਸਿੰਘ ਗੋਗੋਆਣੀ
ਖ਼ਾਲਸਾ ਕਾਲਜ, ਸ੍ਰੀ ਅੰਮ੍ਰਿਤਸਰ

ਡਾ. ਇੰਦਰਜੀਤ ਸਿੰਘ ਜੀ ਗੋਗੋਆਣੀ ਦੀ ਪੰਥ ਰਤਨ ਗਿਆਨੀ ਦਿੱਤ ਸਿੰਘ ਜੀ ਦੀਆਂ ਲਿਖਤਾਂ ਦੀ ਇਹ ਤੀਜੀ ਸੰਪਾਦਨਾ ਹੈ। ਇੱਕ ਹੋਰ ਸੰਪਾਦਨਾ 'ਸਿੱਖ ਪੰਥ ਤੇ ਆਰੀਆ ਸਮਾਜ ਪ੍ਰਤੀ ਗਿਆਨੀ ਦਿੱਤ ਸਿੰਘ ਦਾ ਨਜ਼ਰੀਆ' ਛੇਤੀ ਹੀ ਛੱਪ ਕੇ ਬਾਜ਼ਾਰ ਵਿੱਚ ਆ ਰਹੀ ਹੈ। ਇਸ ਤੋਂ ਬਿਨਾ ਉਨ੍ਹਾਂ ਦੀ ਰਚਨਾ 'ਗਿਆਨੀ ਦਿੱਤ ਸਿੰਘ ਜੀਵਨ, ਰਚਨਾ ਤੇ ਸਿੱਖ ਪੰਥ ਨੂੰ ਦੇਣ' ਵੀ ਬਹੁਤ ਮਿਹਨਤ ਅਤੇ ਖੋਜ ਭਰਪੂਰ ਪੁਸਤਕ ਹੈ, ਜਿਸ ਤੇ ਆਧਾਰਤ ਡਾ. ਗੋਗੋਆਣੀ ਜੀ ਪੀ.ਐਚ.ਡੀ. ਕਰਨ ਵਾਲੇ ਪਹਿਲੇ ਸਿੱਖ ਵਿਦਵਾਨ ਹਨ।

ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਤੇ ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ:) ਮੁੱਖ ਦਫਤਰ, ਚੰਡੀਗੜ੍ਹ ਵਲੋਂ ਬਹੁਤ-ਬਹੁਤ ਧੰਨਵਾਦ।

ਪੁਸਤਕ ਮੰਗਵਾਉਣ ਲਈ ਸੰਪਰਕ ਕਰੋ

ਨਾਂ: ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼ ਵਿਆਖਿਆ: ਗਿਆਨੀ ਦਿੱਤ ਸਿੰਘ ਜੀ
ਮੁੱਲ: ਰੁ:200/- ਕੁੱਲ ਪੰਨੇ 176 ਪ੍ਰਕਾਸ਼ਨ: ਭਾਈ ਚਤਰ ਸਿੰਘ ਜੀਵਨ ਸਿੰਘ,
ਬਜ਼ਾਰ ਮਾਈ ਸੇਵਾ, ਅੰਮ੍ਰਿਤਸਰ
ਫੋਨ: 0183-5011003, 2542340

IF UN-DELIVERED PLEASE RETURN TO:- BHAI DIT SINGH PATRIKA, # 712 APC, KAJHERI, CHANDIGARH - 160036